ਅੰਤਰ-ਭਾਰਤੀ ਪੁਸਤਕਮਾਲਾ

# ਸੂਰਜ ਦਾ ਸੱਤਵਾਂ ਘੋੜਾ


ਧਰਮਵੀਰ ਭਾਰਤੀ

ਅਨੁਵਾਦਿਕਾ

ਡਾ. ਜਸਵਿੰਦਰ ਕੌਰ ਬਿੰਦਰਾ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਆਧੁਨਿਕ ਹਿੰਦੀ ਕਥਾ ਸਾਹਿਤ ਵਿਚ ਡਾ. ਧਰਮਵੀਰ ਭਾਰਤੀ ਦਾ ਨਾਵਲ 'ਸੂਰਜ ਦਾ ਸੱਤਵਾਂ ਘੋੜਾ' ਆਪਣੀ ਕਥਾ-ਵਸਤੂ, ਸ਼ਿਲਪ ਸੈਲੀ ਅਤੇ ਅਭੀਵਿਅਕਤੀ ਕਲਾ ਦੀ ਦ੍ਰਿਸ਼ਟੀ ਤੋਂ ਇਕ ਅਨੂਠਾ ਪ੍ਰਯੋਗ ਹੈ। ਵੱਡਾ ਕਲੇਵਰ ਨਾ ਹੋਣ ਤੇ ਵੀ ਇਸ ਨਾਵਲ ਵਿਚ ਲੇਖਕ ਨੇ ਜਿਸ ਵਸਤੂ ਨੂੰ ਬੁਲਾਰੇ ਅਤੇ ਸਰੋਤਿਆਂ ਦੁਆਰਾ ਪੇਸ਼ ਕੀਤਾ ਹੈ. ਉਸ ਦਾ ਫਲ ਦਰੱਖਤ ਦੇ ਬੀਜ ਵਾਂਗ ਪੁਸ਼ਟ, ਭਰਵਾਂ ਅਤੇ ਸੰਘਣਾ ਹੈ। ਇਸ ਕਹਾਣੀ ਦੇ ਤਾਤਵਿਕ ਅਰਥ ਨੂੰ ਸਮਝਣ ਲਈ ਦੂਜੇ ਮਹਾਯੁੱਧ ਦੇ ਬਾਅਦ ਦੇ ਮੱਧ ਵਰਗੀ ਸਮਾਜ ਦੀ ਆਰਥਿਕ ਸਥਿਤੀ ਤੇ ਤੱਜਣ-ਯੋਗ ਮਾਨਸਿਕਤਾ ਨੂੰ ਧਿਆਨ ਵਿਚ ਰੱਖਣਾ ਹੋਵੇਗਾ।

ਡਾ. ਧਰਮਵੀਰ ਭਾਰਤੀ ਦਾ ਪਹਿਲਾ ਨਾਵਲ 'ਗੁਨਾਹਾਂ ਦਾ ਦੇਵਤਾ' ਵੀ ਆਪਣੇ ਪ੍ਰਕਾਸ਼ਨ ਕਾਲ ਵਿਚ ਲੋਕਪ੍ਰਿਯ ਤੇ ਚਰਚਿਤ ਰਿਹਾ। ਸਮੀਖਿਆਕਾਰਾਂ ਨੇ ਭਾਵੇਂ ਉਸਨੂੰ ਕਿਸ਼ੋਰ ਮਨ ਦੀ ਰੋਮਾਨੀ ਧੜਕਣ ਕਹਿ ਕੇ ਪ੍ਰੌਢਤਾ ਦੀ ਸੀਮਾ ਤੋਂ ਬਾਹਰ ਰੱਖਣਾ ਚਾਹਿਆ ਪਰ ਆਪਣੀ ਦਿਲ ਲੁਭਾਉਣੀ ਕਥਾ-ਵਸਤੂ ਦੇ ਕਾਰਣ ਉਹ ਅੱਜ ਵੀ ਲੋਕਪ੍ਰਿਯ ਬਣਿਆ ਹੋਇਆ ਹੈ। 'ਸੂਰਜ ਦਾ ਸੱਤਵਾਂ ਘੋੜਾ' ਆਪਣੇ ਵਿਸ਼ੇ-ਵਸਤੂ, ਕਥਾਨਕ, ਅਭਿਵਿਅੰਜਨਾ, ਸ਼ਿਲਪ-ਸ਼ੈਲੀ ਆਦਿ ਵਿਚ 'ਗੁਨਾਹਾਂ ਦਾ ਦੇਵਤਾ' ਤੋਂ ਬਿਲਕੁਲ ਭਿੰਨ ਹੈ। ਭਾਸ਼ਾ ਵਿਚ ਵੀ ਬੋਲਚਾਲ ਦੇ ਲਹਿਜੇ ਦੀ ਪ੍ਰਧਾਨਤਾ ਹੈ। ਇਸਦੇ ਨਾਲ ਹੀ ਵਿਚਾਰਕ ਪਿੱਠਭੂਮੀ ਵਿਚ ਵੀ ਕਿਸੇ ਪ੍ਰਕਾਰ ਦੀ ਕੋਈ ਸਮਾਨਤਾ ਨਹੀਂ ਹੈ। ਇਸ ਬਦਲਾਵ ਦੇ ਕਾਰਣ ਦਾ ਸੰਕੇਤ ਲੇਖਕ ਨੇ ਆਪ ਹੀ ਆਪਣੇ ਵਲੋਂ ਕਰ ਦਿੱਤਾ ਹੈ। "ਹੌਲੀ ਹੌਲੀ ਆਪਣੇ ਦ੍ਰਿਸ਼ਟੀਕੋਣ ਵਿਚ ਜ਼ਿਆਦਾ ਤੋਂ ਜ਼ਿਆਦਾ ਸਮਾਜਿਕਤਾ ਵਿਕਸਿਤ ਕਰਨ ਵਲ ਮੈਂ ਈਮਾਨਦਾਰੀ ਨਾਲ ਕੰਮ ਕਰਦਾ ਰਿਹਾ ਹਾਂ। ਮੈਂ ਜੋ ਕੁਝ ਲਿਖਦਾ ਹਾਂ ਉਸ ਵਿਚ ਸਮਾਜਿਕ ਉਦੇਸ਼ ਜ਼ਰੂਰ ਹੈ, ਪਰ ਉਸ ਵਿਚ ਸੁਖਾਵਾਂ ਸੁਖਾਂਤ ਵੀ ਹੈ।" 'ਸੂਰਜ ਦਾ ਸੱਤਵਾਂ ਘੋੜਾ' ਦੀ ਮੂਲ ਕਥਾ ਨੂੰ ਫੜਨ ਲਈ ਲੇਖਕ ਦੀ ਇਸ ਟਿੱਪਣੀ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ।

'ਸੂਰਜ ਦਾ ਸੱਤਵਾਂ ਘੋੜਾ' ਪੜ੍ਹਨ ਵੇਲੇ ਪਾਠਕ ਦੇ ਮਨ ਵਿਚ ਇਹ ਜਗਿਆਸਾ ਪੈਦਾ ਹੁੰਦੀ ਹੈ ਕਿ ਇਹ ਨਾਵਲ ਪੰਜ ਕਹਾਣੀਆਂ ਦਾ ਬੱਝਵਾਂ ਰੂਪ ਹੈ ਜਾਂ ਸਮੂੱਚੇ ਰੂਪ ਵਿਚ ਇਸਨੂੰ ਨਾਵਲ ਬਣਾਉਣ ਦੀ ਦਿਸ਼ਾ ਵਿਚ ਇਹ ਇਕ ਅਦਭੁੱਤ ਪ੍ਰਯੋਗ ਮਾਤਰ ਹੈ। ਕਹਾਣੀ ਨੂੰ ਪੇਸ਼ ਕਰਨ ਵਾਲਾ ਵਿਅਕਤੀ ਮਾਣਿਕ ਮੁੱਲਾ ਇਕ ਸੰਸਾਰਿਕ ਪੁਰਸ਼ ਹੈ ਜੋ ਪ੍ਰੇਮ ਦੇ ਮਾਧਿਅਮ ਨਾਲ ਆਪਣੇ ਆਪ ਨੂੰ ਪਛਾਣਨ ਦਾ ਜਤਨ ਕਰਦਾ ਹੈ। ਤਿੰਨ ਕੁੜੀਆਂ ਦੇ ਪ੍ਰੇਮ ਚੱਕਰ ਵਿਚ ਫਸ ਕੇ ਪ੍ਰੇਮ ਮਾਧਿਅਮ ਨਾਲ ਉਨ੍ਹਾਂ ਨੂੰ ਪਛਾਣਨ ਦੀ ਕੋਸ਼ਿਸ਼ ਕਰਦਾ ਹੈ। ਮਾਣਿਕ ਮੁੱਲਾ ਦੀ ਸਮਝਦਾਰੀ ਉਸ ਦੁਆਰਾ ਵਰਣਿਤ ਕਹਾਣੀਆਂ ਦੇ ਮਰਮ ਤੋਂ ਉੱਘੜਦੀ ਹੈ। ਅਸਲ ਵਿਚ ਸੱਤ ਦੁਪਹਿਰਾਂ ਵੇਲੇ ਅਲਗ-ਅਲਗ ਤੌਰ ਤੇ

ਸੁਣਾਈਆਂ ਜਾਣ ਤੇ ਵੀ ਇਹ ਸੱਤ ਕਹਾਣੀਆਂ ਨਹੀਂ, ਸਗੋਂ ਸੱਤ ਕਹਾਣੀਆਂ ਦੇ ਰੂਪ ਵਿਚ ਇਕੋ ਕਹਾਣੀ ਹੈ ਜੋ ਆਪਣੀ ਸੰਪੂਰਨਤਾ ਵਿਚ ਇਕ ਨਾਵਲ ਹੈ। ਆਪਣੇ ਸਮੇਂ ਦੇ ਲੋਕ ਜੀਵਨ ਦੇ ਯਥਾਰਥ ਅਤੇ ਆਪਣੇ ਅਨੁਭਵਾਂ ਨੂੰ ਪ੍ਰਗਟ ਕਰਨ ਲਈ ਲੇਖਕ ਨੇ ਪੌਰਾਣਿਕ (ਸੂਰਜ ਦੇ ਸੱਤ ਘੋੜਿਆਂ ਦੀ ਮਿੱਥ) ਪ੍ਰਤੀਕ ਨੂੰ ਸਵੀਕਾਰ ਕੀਤਾ ਹੈ। ਇਹ ਸਾਰੀਆਂ ਕਹਾਣੀਆਂ ਆਪਸ ਵਿਚ ਜੁੜੀਆਂ ਹੋਈਆਂ ਹਨ. ਇਸ ਲਈ ਕਥਾ ਸ਼ਿਲਪ ਦੀ ਦ੍ਰਿਸ਼ਟੀ ਤੋਂ ਇਹ ਬਹੁਤ ਸੁਗਠਿਤ, ਸੂਖਮ ਕਲੇਵਰ ਵਾਲਾ ਵਧੀਆ ਨਾਵਲ ਹੈ। ਅੱਜ ਦਾ ਵਿਸੰਗਤੀਗਤ. ਨੈਤਿਕਤਾਵਿਹੀਣ, ਅਨਾਚਾਰ. ਦੰਭ ਤੇ ਪਾਖੰਡ ਨਾਲ ਭਰਿਆ ਜੀਵਨ ਇਨ੍ਹਾਂ ਕਹਾਣੀਆਂ ਵਿਚ ਪੂਰੀ ਸਮੁੱਚਤਾ ਨਾਲ ਪੇਸ਼ ਹੋਇਆ ਹੈ। ਮਾਣਿਕ ਮੁੱਲਾ ਦੀ ਵਰਣਨ-ਸ਼ੈਲੀ ਮੋਹਕ ਹੈ। ਵਿਅੰਗ ਵਿਨੋਦ ਦੇ ਛਿੱਟੇ ਉਨ੍ਹਾਂ ਦੀ ਵਰਣਨ-ਸ਼ੈਲੀ ਨੂੰ ਸੁਣਨ ਯੋਗ ਬਣਾ ਦੇਂਦੇ ਹਨ। ਕਹਾਣੀ ਦੇ ਅੰਤ ਵਿਚ ਕਿੱਧਰੇ-ਕਿੱਧਰੇ ਨਿਸ਼ਕਰਸਵਾਦ ਦਾ ਸਹਾਰਾ ਲੈ ਕੇ, ਆਪਣੇ ਕਥਨ ਨੂੰ ਪ੍ਰਮਾਣਿਕ ਬਣਾਉਣ ਦਾ ਜਤਨ ਵੀ ਦੇਖਿਆ ਜਾ ਸਕਦਾ ਹੈ। ਇਨ੍ਹਾਂ ਕਹਾਣੀਆਂ ਦੇ ਸੰਬੰਧ ਵਿਚ ਸੱਤਵੇਂ ਅਧਿਆਇ ਵਿਚ ਮਾਣਿਕ ਮੁੱਲਾ ਆਪ ਸਪੱਸ਼ਟ ਕਰਦੇ ਹੋਏ ਕਹਿੰਦਾ ਹੈ - "ਵੇਖੋ, ਇਹ ਕਹਾਣੀਆਂ ਅਸਲ ਵਿਚ ਪ੍ਰੇਮ-ਕਹਾਣੀਆਂ ਨਹੀਂ ਸਗੋਂ ਉਸ ਜ਼ਿੰਦਗੀ ਦਾ ਚਿੱਤਰਣ ਕਰਦੀਆਂ ਹਨ ਜਿਸ ਨੂੰ ਅੱਜ ਦਾ ਨਿਮਨ ਮੱਧ ਵਰਗ ਜੀ ਰਿਹਾ ਹੈ। ਉਸ ਵਿਚ ਪ੍ਰੇਮ ਤੋਂ ਕਿੱਧਰੇ ਜ਼ਿਆਦਾ ਮਹੱਤਵਪੂਰਣ ਹੋ ਗਿਆ ਹੈ ਅੱਜ ਦਾ ਆਰਥਿਕ ਸੰਘਰਸ. ਨੈਤਿਕ ਖਿੰਡਾਅ. ਇਸ ਲਈ ਏਨਾ ਅਨਾਚਾਰ. ਨਿਰਾਸ਼ਾ, ਕਠੋਰਤਾ ਅਤੇ ਹਨੇਰਾ ਮੱਧ ਵਰਗ ਉਤੇ ਛਾ ਗਿਆ ਹੈ।"

ਇਸ ਨਾਵਲ ਵਿਚ ਪੰਜ ਕਹਾਣੀਆਂ ਹਨ। ਮਾਣਿਕ ਮੁੱਲਾ ਹੀ ਇਨ੍ਹਾਂ ਕਹਾਣੀਆਂ ਦਾ ਵਰਣਨ ਕਰਤਾ ਹੈ। ਪਹਿਲੀ ਕਹਾਣੀ (ਪਹਿਲੀ ਦੁਪਹਿਰ) ਲੂਣ ਦੀ ਅਦਾਇਗੀ ਸਿਰਲੇਖ ਨਾਲ ਲਿਖੀ ਗਈ ਹੈ। ਅਸਲ ਵਿਚ ਇਹ ਕਹਾਣੀ ਜਮਨਾ ਦੀ ਹੈ ਜੋ ਆਪਣੇ ਪ੍ਰੇਮੀ (ਤੰਨਾ) ਨੂੰ ਮਨੋਂ ਚਾਹ ਕੇ ਵੀ ਆਰਥਿਕ ਭੇਦਭਾਵ ਦੇ ਕਾਰਣ ਉਸ ਨਾਲ ਵਿਆਹ ਨਹੀਂ ਕਰ ਸਕਦੀ। ਪ੍ਰੇਮ-ਕਹਾਣੀਆਂ ਤੋਂ ਪ੍ਰੇਮ ਦੀ ਜੋ ਪਰਿਭਾਸ਼ਾ ਉਸਨੇ ਜਾਣੀ ਸੀ. ਉਹ ਉਸਨੇ ਆਪਣੇ ਨਾਲ ਵਾਪਰਦੀ ਦੇਖ ਲਈ।

ਦੂਜੀ ਕਹਾਣੀ ਵੀ ਇਸੇ ਜਮਨਾ ਦੀ ਹੈ, ਜਿਸਦਾ ਵਿਆਹ ਤਿਹਾਜੂ ਨਾਲ ਹੋ ਗਿਆ ਤੇ ਉਹ ਬੁੱਢਾ ਵੀ ਮਰ ਗਿਆ। ਜਮਨਾ ਵਿਧਵਾ ਹੋ ਗਈ ਅਤੇ ਰਾਮਧਨ ਟਾਂਗੇ ਵਾਲੇ ਦੇ ਸਹਾਰੇ ਦਿਨ ਕੱਟਣ ਲਗ ਪਈ। ਇਸੇ ਕਹਾਣੀ ਵਿਚ ਘੋੜੇ ਦੀ ਖੁਰੀ ਦੀ ਰੂੜੀਵਾਦੀ ਦੰਦ-ਕਥਾ ਵੀ ਜੁੜੀ ਹੋਈ ਹੈ। ਤੀਜੀ ਕਹਾਣੀ ਤੰਨਾ ਦੀ ਹੈ। ਤੰਨਾ ਆਪਣੀ ਜਵਾਨੀ ਵਿਚ ਜਮਨਾ ਦਾ ਪ੍ਰੇਮੀ ਸੀ। ਉਸਦਾ ਸਾਰਾ ਜੀਵਨ ਕਸ਼ਟ ਝੱਲਣ ਵਿਚ ਲੰਘਿਆ ਤੇ ਅਖੀਰ ਉਹ ਕਲਰਕੀ ਕਰਦੇ ਕਰਦੇ ਮਰ ਗਿਆ। ਲੀਲਾ ਦਾ ਦੁਰਭਾਗ ਇਸ ਕਹਾਣੀ ਵਿਚ ਸਪੱਸ਼ਟ ਹੈ। ਚੌਥੀ ਕਹਾਣੀ ਮਹੇਸਰ ਦਿਆਲ ਤੇ ਮਾਣਿਕ ਮੁੱਲਾ ਨਾਲ ਜੁੜੀ ਹੋਈ ਹੈ। ਕਹਾਣੀ ਦਾ ਉਪ ਸਿਰਲੇਖ ਤਾਂ 'ਮਾਲਵਾ ਦੀ ਯੁਵਰਾਣੀ ਦੇਵਸੇਨਾ ਦੀ ਕਹਾਣੀ' ਦਿੱਤਾ ਗਿਆ ਹੈ। ਅਸਲ ਵਿਚ ਇਹ ਉਪ ਸਿਰਲੇਖ ਲੇਖਕ ਦੇ ਮਨ ਵਿਚ ਉਠਦਾ ਹੈ ਅਤੇ ਹੁੰਮਸ ਦੇ ਵਾਤਾਵਰਣ ਵਿਚ 'ਆਹ ਵੇਦਨਾ ਮਿਲੀ ਵਿਦਾਈ' ਦੇ ਨਾਲ ਉਸਨੂੰ ਮਾਣਿਕ ਮੁੱਲਾ ਦਾ ਧਿਆਨ ਆ ਜਾਂਦਾ ਹੈ। ਮਾਣਿਕ ਮੁੱਲਾ ਅਤੇ ਲੀਲਾ ਦੇ ਰੋਮਾਨੀ ਪ੍ਰੇਮ ਅਤੇ ਤੰਨਾ ਨਾਲ ਲੀਲਾ ਦੇ ਵਿਆਹ ਦਾ ਵਰਣਨ ਵੀ ਰੋਮਾਨੀ ਸ਼ੈਲੀ ਵਿਚ ਕੀਤਾ ਗਿਆ ਹੈ।

ਪੰਜਵੀ ਕਹਾਣੀ ਵੀ ਪ੍ਰੇਮ ਦੀ ਦੁਖਾਂਤ ਕਹਾਣੀ ਹੈ ਜਿਸਦਾ ਸਿਰਲੇਖ 'ਕਾਲੇ ਬੇਂਟ ਦਾ ਚਾਕੂ' ਦਿੱਤਾ ਗਿਆ ਹੈ। ਇਸ ਕਹਾਣੀ ਵਿਚ ਕਹਾਣੀ ਦੇ ਪ੍ਰਸੰਗ ਤੋਂ ਹੱਟ ਕੇ ਪ੍ਰਕਾਸ਼ਕ ਨੇ ਮਾਣਿਕ ਮੁੱਲਾ ਤੋਂ ਪੁੱਛ ਲਿਆ ਹੈ ਕਿ ਇਨ੍ਹਾਂ ਕਹਾਣੀਆਂ ਵਿਚ ਕੁਝ ਤਕਨੀਕ ਵੀ ਤਾਂ ਹੋਣੀ ਚਾਹੀਦੀ ਹੈ।

ਮਾਣਿਕ ਨੇ ਇਸ ਪ੍ਰਸ਼ਨ ਦਾ ਉੱਤਰ ਜਿਸ ਸ਼ੈਲੀ ਵਿਚ ਦਿੱਤਾ ਹੈ ਉਹ ਸ਼ੈਲੀ ਲੇਖਕ ਦੀ ਆਪਣੀ ਸ਼ੈਲੀ ਜਾਂ ਜੈਨੇਂਦਰ ਦੀ ਸ਼ੈਲੀ ਵਰਗੀ ਹੀ ਹੈ - ਮਾਣਿਕ ਨੇ ਕਿਹਾ-'ਤਕਨੀਕ', ਹਾਂ ਤਕਨੀਕ ਉਤੇ ਜ਼ਿਆਦਾ ਜ਼ੋਰ ਉਹ ਹੀ ਦਿੰਦਾ ਹੈ ਜੋ ਕਿੱਧਰੇ ਨਾ ਕਿੱਧਰੇ ਅਪ੍ਰੱਕ ਹੁੰਦਾ ਹੈ, ਜੋ ਅਭਿਆਸ ਕਰ ਰਿਹਾ ਹੈ, ਜਿਸਨੂੰ ਉਚਿਤ ਮਾਧਿਅਮ ਨਹੀਂ ਮਿਲ ਸਕਿਆ, ਪਰ ਫਿਰ ਵੀ ਤਕਨੀਕ ਉਤੇ ਧਿਆਨ ਦੇਣਾ ਬਹੁਤ ਸਵਸਥ ਪ੍ਰਕ੍ਰਿਤੀ ਹੈ, ਬਸ਼ਰਤੇ ਕਿ ਉਹ ਅਨੁਪਾਤ ਤੋਂ ਜ਼ਿਆਦਾ ਨਾ ਹੋਵੇ।'

ਇਸ ਕਹਾਣੀ ਵਿਚ ਚਮਨ ਠਾਕੁਰ (ਨਾਈ) ਵਲੋਂ ਪਾਲੀ ਗਈ ਕੰਨਿਆ ਸੱਤੀ ਦੇ ਨਾਲ ਮਾਣਿਕ ਦੀ ਨੇੜਤਾ ਦਾ ਵਰਣਨ ਹੈ। ਚਮਨ ਤੇ ਮਹੇਸਰ ਦਿਆਲ ਸੱਤੀ ਦੀ, ਬੜੀ ਬੇਹਰਿਮੀ ਨਾਲ ਗਲਾ ਘੁੱਟ ਕੇ ਹੱਤਿਆ ਕਰ ਦੇਂਦੇ ਹਨ। ਇਹ ਦੁਖਾਂਤ ਕਹਾਣੀ ਪ੍ਰੇਮ ਲੀਲਾ ਉਤੇ ਚੰਗਾ ਪ੍ਰਕਾਸ਼ ਪਾਉਂਦੀ ਹੈ। ਛੇਵੀਂ ਦੁਪਹਿਰ ਦੀ ਕਹਾਣੀ ਕਿਸੇ ਨਵੇਂ ਪਾਤਰ ਨੂੰ ਸਾਹਮਣੇ ਨਹੀ ਲਿਆਉਂਦੀ ਪਰ ਮਾਣਿਕ ਦੀ ਮਨੋਦਸ਼ਾ ਦਾ ਵਰਣਨ ਕਰਨ ਦੇ ਨਾਲ ਚਮਨ ਠਾਕੁਰ, ਸੱਤੀ ਤੇ ਉਸਦੀ ਦੁਰਦਸ਼ਾ ਦਾ ਸਜੀਵ ਚਿੱਤਰਣ ਕਰਦੀ ਹੈ। ਸੱਤੀ ਭਿਖਾਰੀ ਗੱਡੀ ਉਤੇ ਇਕ ਮਿਣ ਮਿਣ ਕਰਦਾ ਬੱਚਾ ਲੈ ਕੇ ਸੜਕ ਉਤੇ ਜਾ ਰਿਹਾ ਸੀ ਕਿ ਮਾਣਿਕ ਦੀ ਨਜ਼ਰ ਉਸ ਉਤੇ ਪਈ ਅਤੇ ਸੱਤੀ ਨੂੰ ਜੀਵਿਤ ਦੇਖ ਕੇ ਮਾਣਿਕ ਦੇ ਮਨ ਦਾ ਬੋਝ ਉਤਰ ਗਿਆ ਤੇ ਮਾਣਿਕ ਨੇ ਆਰ. ਐਮ. ਐਸ ਵਿਚ ਨੌਕਰੀ ਕਰ ਲਈ। ਨੌਕਰੀ ਵੇਲੇ ਜੋ ਮੁਸੀਬਤਾਂ ਆਈਆਂ ਉਨ੍ਹਾਂ ਦਾ ਵੀ ਚੰਗਾ ਵਰਣਨ ਹੈ।

ਸੱਤਵੇਂ ਘੋੜੇ ਦੀ ਕਹਾਣੀ ਨਾ ਲਿਖ ਕੇ ਲੇਖਕ ਨੇ ਉਸਨੂੰ ਸੁਪਨੇ ਭੇਜਣ ਵਾਲਾ ਘੋੜਾ ਮੰਨ ਕੇ ਭਵਿੱਖ ਦਾ ਸੁਨਹਿਰੀ ਸੁਪਨਾ ਦੇਖਿਆ ਹੈ। ਸੂਰਜ ਦੇ ਛੇ ਘੋੜੇ ਤਾਂ ਥੱਕ-ਟੁੱਟ ਕੇ ਰੱਥ ਨੂੰ ਖਿੱਚਣ ਕਰਕੇ ਕਮਜ਼ੋਰ ਹੋ ਗਏ ਸਿਰਫ਼ ਇਕ ਸੱਤਵਾਂ ਘੋੜਾ ਬਚਿਆ ਹੈ, 'ਜੋ ਮਜ਼ਬੂਤ ਹੈ, ਸੀਨਾ ਤਾਣੀ, ਧੌਣ ਚੁੱਕੀ ਅੱਗੇ ਚਲ ਰਿਹਾ ਹੈ। ਉਹ ਬਚਿਆ ਹੈ' ਜੋ ਮਜ਼ਬੂਤ ਹੈ, ਜੋ ਮਜ਼ਬੂਤ ਹੈ, ਸੀਨਾ ਤਾਣੀ ਧੌਣ ਉਤੇ ਚੁੱਕੀ ਅੱਗੇ ਚਲ ਰਿਹਾ ਹੈ। ਉਹ ਘੋੜਾ ਹੈ, ਭਵਿੱਖ ਦਾ ਘੋੜਾ, ਜਮਨਾ, ਤੰਨਾ ਤੇ ਸੱਤੀ ਦੇ ਨਿਰਪਾਪ ਬੱਚਿਆਂ ਦਾ ਘੋੜਾ, ਜਿਨ੍ਹਾਂ ਦੀ ਜ਼ਿੰਦਗੀ ਜ਼ਿਆਦਾ ਅਮਨ ਚੈਨ ਦੀ ਹੋਵੇਗੀ, ਜ਼ਿਆਦਾ ਪਵਿੱਤਰਤਾ ਦੀ ਹੋਵੇਗੀ, ਉਸ ਵਿਚ ਜ਼ਿਆਦਾ ਪ੍ਰਕਾਸ਼ ਹੋਵੇਗਾ, ਜ਼ਿਆਦਾ ਅੰਮ੍ਰਿਤ ਹੋਵੇਗਾ। ਉਹ ਹੀ ਸੱਤਵਾਂ ਘੋੜਾ ਸਾਡੀਆਂ ਪਲਕਾਂ ਵਿਚ ਭਵਿੱਖ ਦੇ ਆਪਣੇ ਤੇ ਵਰਤਮਾਨ ਦੇ ਨਵੀਨ ਸੁਨੇਹੇ ਭੇਜਦਾ ਹੈ ਤਾਂਕਿ ਅਸੀਂ ਉਹ ਰਸਤਾ ਬਣਾ ਸਕੀਏ ਜਿਸ ਉਤੋਂ ਦੀ ਹੋ ਕੇ ਭਵਿੱਖ ਦਾ ਘੋੜਾ ਆਵੇਗਾ, ਇਤਿਹਾਸ ਦੇ ਉਹ ਨਵੇ ਪੰਨੇ ਲਿਖ ਸਕੀਏ, ਜਿਨ੍ਹਾਂ ਉਤੇ ਅਸ਼ਵਮੇਧ ਦਾ ਦਿਗ ਵਿਜਈ ਘੋੜਾ ਦੌੜੇਗਾ। ਮਾਣਿਕ ਮੁੱਲਾ ਨੇ ਦੱਸਿਆ ਕਿ ......... ਸੱਤਵਾਂ ਘੋੜਾ ਤੇਜੱਸਵੀ ਤੇ ਧੀਰਜ ਵਾਲਾ ਹੋਵੇਗਾ ਅਤੇ ਸਾਨੂੰ ਆਪਣਾ ਧਿਆਨ ਤੇ ਆਪਣੀ ਆਸਥਾ ਉਸੇ ਉਤੇ ਰੱਖਣੀ ਚਾਹੀਦੀ ਹੈ।"

ਇਸ ਨਾਵਲ ਵਿਚ ਲੇਖਕ ਨੇ ਆਪਣਾ ਮਤ ਮਾਣਿਕ ਮੁੱਲਾ ਦੀਆਂ ਕਹਾਣੀਆਂ

ਵਿਚ ਇਸ ਕੁਸ਼ਲਤਾ ਨਾਲ ਪ੍ਰਗਟ ਕੀਤਾ ਹੈ ਕਿ ਉਹ ਯਥਾਰਥ ਨਾਲ ਜੁੜ ਕੇ ਹੀ ਪਾਠਕ ਦੇ ਸਾਮ੍ਹਣੇ ਪੇਸ਼ ਹੋਣ, ਆਦਰਸ਼ਪੂਰਨ ਉਪਦੇਸ਼ ਬਣ ਕੇ ਨਹੀਂ। ਇਸ ਨਾਵਲ ਵਿਚ ਅਧਿਆਵਾਂ ਦੇ ਵਿਚ ਪਹਿਲੇ, ਦੂਜੇ, ਤੀਜੇ ਤੇ ਛੇਵੇ ਅਧਿਆਇ ਤੋਂ ਬਾਅਦ ਛੋਟੇ-ਛੋਟੇ ਅਨਅਧਿਆਇ ਸਿਰਲੇਖ ਨਾਲ ਵਿਚਾਰ ਬਿੰਦੂ ਵੀ ਪੇਸ਼ ਕੀਤੇ ਗਏ ਹਨ। ਇਨ੍ਹਾਂ ਚਾਰਾਂ ਅਨਅਧਿਆਵਾਂ ਵਿਚ ਨਿਸ਼ਕਰਸ਼ ਰੂਪ ਵਿਚ ਕੁਝ ਸੰਕੇਤ ਦਿੱਤੇ ਗਏ ਹਨ। ਪਹਿਲੀ ਦੁਪਹਿਰ ਤੋਂ ਬਾਅਦ ਲਿਖੇ ਅਨਅਧਿਆਇ ਵਿਚ ਜਮਨਾ ਦੇ ਜੀਵਨ ਉਤੇ ਸ਼ਿਆਮ ਦੀ ਉਕਤੀ, ਕੁੜੀਆਂ ਦੇ ਜੀਵਨ-ਸੰਘਰਸ਼ ਉਤੇ ਪ੍ਰਕਾਸ਼ ਪਾਉਂਦੀ ਹੈ।

ਦੂਜੀ ਦੁਪਹਿਰ ਦੀ ਕਹਾਣੀ ਅਨਅਧਿਆਇ ਵਿਚ ਜਮਨਾ ਦੀ ਜੀਵਨ ਗਾਥਾ ਨੂੰ ਵਾਰਤਾਲਾਪ ਵਿਚ ਪੇਸ਼ ਕੀਤਾ ਗਿਆ ਹੈ। ਤੀਜੀ ਦੁਪਹਿਰ ਦੇ ਅੰਤ ਵਿਚ ਲੇਖਕ ਨੇ ਆਪਣੇ ਦਿਲ ਦੇ ਸੁਪਨੇ ਵਰਗੇ ਅਸੰਬੰਧਿਤ ਵਿਚਾਰਾਂ ਦੇ ਸਿਲਸਿਲੇ ਦਾ ਵਰਣਨ ਕੀਤਾ ਹੈ। ਰਾਮਧੰਨ, ਜਮਨਾ, ਤੰਨਾ ਤੇ ਤੰਨਾ ਦੇ ਕੱਟੇ ਪੈਰ, ਉਸਦਾ ਰੋਂਦਾ ਹੋਇਆ ਬੱਚਾ। ਇਨ੍ਹਾਂ ਦੇ ਨਾਲ ਘੋੜੇ ਦੀਆਂ ਅਨੇਕ ਖੁਰੀਆਂ। ਇਸ ਸਾਰੇ ਨੂੰ ਸੁਪਨੇ ਵਿਚ ਦਿਖਾ ਕੇ ਲੇਖਕ ਉਨ੍ਹਾਂ ਸਾਰੀਆਂ ਘਟਨਾਵਾਂ ਤੇ ਵਿਅਕਤੀਆਂ ਦੇ ਸੰਕੇਤ ਦੇ ਕੇ, ਪਾਠਕ ਨੂੰ ਸੋਚਣ ਦੀ ਸਾਮਗ੍ਰੀ ਦੇਂਦਾ ਹੈ। ਛੇਵੀਂ ਦੁਪਹਿਰ ਦਾ ਅਨਅਧਿਆਇ ਇਕ ਭਿਆਨਕ ਸੁਪਨਾ ਹੀ ਹੈ ਜਿਸ ਵਿਚ ਮਾਣਿਕ, ਲੀਲਾ, ਮਹੇਸਰ ਦਿਆਲ, ਚਮਨ ਲਾਲ, ਜਮਨਾ ਦਾ ਬੱਚਾ, ਤੰਨਾ ਦਾ ਬੱਚਾ, ਸੱਤੀ ਦਾ ਬੱਚਾ, ਚਮਨ ਠਾਕੁਰ ਦਾ ਕੱਟਿਆ ਹੋਇਆ ਹੱਥ, ਤੰਨਾ ਦੇ ਦੋਨੋਂ ਕੱਟੇ ਹੋਏ ਪੈਰ ਆਦਿ ਇਨਾਂ ਸਾਰੇ ਭਿਆਨਕ ਦ੍ਰਿਸ਼ਾ ਦੇ ਨਾਲ ਇੱਲਾਂ ਮਾਸ-ਪਿੰਡ ਉਤੇ ਚੱਕਰ ਕੱਟਦੀਆਂ ਨਜ਼ਰ ਆਉਂਦੀਆਂ ਹਨ।

ਜੇ ਇਨ੍ਹਾਂ ਚਾਰੇ ਅਨਅਧਿਆਵਾਂ ਦੀ ਵਸਤੂ ਸੰਰਚਨਾ ਉਤੇ ਵਿਚਾਰ ਕੀਤਾ ਜਾਵੇ, ਤਾਂ ਇਸ ਨਾਵਲ ਦਾ ਰਹੱਸਾਤਮਕ ਅਰਥ ਸਮਝਿਆ ਜਾ ਸਕਦਾ ਹੈ ਜੋ ਸੂਖਮ ਪੱਧਰ ਉਤੇ ਕਹਾਣੀ ਦੇ ਮਾਧਿਅਮ ਨਾਲ ਕਿਹਾ ਗਿਆ ਹੈ। ਉਸਨੂੰ ਅਨਅਧਿਆਵਾਂ ਵਿਚ ਹੋਰ ਗੂੜ੍ਹ ਬਣਾ ਕੇ ਸੂਤਰਾਤਮਕ ਰੂਪ ਵਿਚ ਦਰਸਾਇਆ ਗਿਆ ਹੈ। ਨਾਵਲ ਦੇ ਸ਼ਿਲਪ ਵਿਚ ਇਹ ਲੇਖਕ ਦਾ ਬਿਲਕੁਲ ਮੌਲਿਕ ਰਚਨਾ ਵਿਧਾਨ ਹੈ। ਇਸ ਨਾਵਲ ਵਿਚ ਕੁੜੀਆਂ ਦੇ ਪ੍ਰੇਮ ਪ੍ਰਸੰਗਾਂ ਵਿਚ ਦੁਖਾਂਤ ਦਾ ਆਭਾਸ ਹੈ। ਦਾਜ, ਜਾਤੀ ਪ੍ਰਥਾ, ਬਿਰਧ-ਵਿਆਹ, ਆਰਥਿਕ ਮੁਸ਼ਕਲਾਂ ਅਤ੍ਰਿਪਤ ਵਾਸਨਾ ਆਦਿ ਨਾਲ ਪੀੜਤ ਮੱਧ ਵਰਗੀ ਸਮਾਜ ਅੱਜ ਜਿਸ ਤਰ੍ਹਾਂ ਰੋਕ-ਰੁਕਾਵਟਾਂ ਭਰਿਆ ਜੀਵਨ ਜੀ ਰਿਹਾ ਹੈ, ਉਸਦਾ ਚਿੱਤਰ ਅੰਕਿਤ ਕਰਨ ਵਿਚ ਭਾਰਤੀ ਪੂਰੀ ਤਰ੍ਹਾਂ ਸਫਲ ਰਹੇ ਹਨ। ਇਹ ਛੋਟੀਆਂ ਛੋਟੀਆਂ ਕਹਾਣੀਆਂ ਉਪਰੋਂ ਉਪਰੋਂ ਭਾਵੇਂ ਹਲਕੀਆਂ ਲੱਗਦੀਆਂ ਹਨ ਪਰ ਇਨ੍ਹਾਂ ਦੀ ਜ਼ਰਾ ਜਿੰਨੀ ਪਰਤ ਉਖਾੜ ਕੇ ਵੇਖਣ ਉਤੇ ਹਰ ਪਾਸੇ ਏਨੀ ਗੰਦਗੀ ਤੇ ਚਿੱਕੜ ਛੁਪਿਆ ਹੋਇਆ ਹੈ ਕਿ ਸਚਮੁਚ ਉਨ੍ਹਾਂ ਉਤੇ ਰੋਣਾ ਆਉਂਦਾ ਹੈ। ਇਸ ਨਾਵਲ ਦਾ ਕਲੇਵਰ ਤਾਂ ਬਹੁਤ ਛੋਟਾ ਹੈ ਪਰ ਏਨੀ ਛੋਟੀ ਪਿੱਠਭੂਮੀ ਉਤੇ ਸਮਾਜਿਕ ਯਥਾਰਥ ਦਾ ਏਨਾ ਵੱਡਾ ਚਿੱਤਰ ਅੰਕਿਤ ਕਰਨ ਦਾ ਇਕ ਮਾਤਰ ਰਹੱਸ ਹੈ --ਉਸਦੀ ਯਥਾਰਥ ਦੀ ਪਕੜ, ਜਿਸ ਸਮਾਜਿਕ ਜੀਵਨ ਨੂੰ ਲੇਖਕ ਨੇ ਆਪਣੇ ਚਾਰੋਂ ਪਾਸੇ ਦੇਖਿਆ ਹੈ ਅਤੇ ਭੋਗਿਆ ਹੈ, ਉਸ ਨਾਲ ਉਸਦਾ ਨਿਕਟਤਮ ਸੰਬੰਧ, ਪਹਿਚੈ ਅਤੇ ਪਛਾਣ ਹੈ।

ਇਨ੍ਹਾਂ ਕਹਾਣੀਆਂ ਦੇ ਲਿਖਣ ਢੰਗ ਉਤੇ ਲੇਖਕ ਦੀ ਮਜ਼ਬੂਤ ਪਕੜ ਸਹਿਜ ਰੂਪ

ਵਿਚ ਨਜ਼ਰ ਆਉਂਦੀ ਹੈ। ਜੇ ਸੂਰਜ ਦਾ ਸੱਤਵਾਂ ਘੋੜਾ ਦੀਆਂ ਕਹਾਣੀਆਂ ਨੂੰ ਨਾਵਲ ਨਾਲ ਇਕੱਠਾ ਨਾ ਕਰਕੇ, ਸੁਤੰਤਰ ਰੂਪ 'ਚ ਪੜ੍ਹਿਆ ਜਾਵੇ, ਤਾਂ ਇਨ੍ਹਾਂ ਕਹਾਣੀਆਂ ਵਿਚ ਪ੍ਰੇਮ, ਪੀੜਾ, ਕਰੁਣਾ ਤੇ ਵਾਸ਼ਨਾ ਦੇ ਵਿਭਿੰਨ ਰੂਪਾਂ ਉਤੇ ਹੀ ਪਾਠਕ ਦਾ ਧਿਆਨ ਜਾਂਦਾ ਹੈ। ਪਹਿਲੀ ਕਹਾਣੀ ਦੀ ਨਾਇਕਾ ਜਮਨਾ ਹੈ ਜੋ ਨਾ ਚਾਹੁੰਦੇ ਹੋਏ ਵੀ ਤਿਹਾਜੂ ਬੁੱਢੇ ਨਾਲ ਵਿਆਹ ਦਿੱਤੀ ਜਾਂਦੀ ਹੈ। ਵਿਆਹ ਤਾਂ ਹੋ ਗਿਆ ਪਰ ਨਾਰੀ ਦੀ ਸਭ ਤੋਂ ਪਹਿਲੀ ਇੱਛਾ ਮਾਂ ਬਣਨ ਦੀ ਹੁੰਦੀ ਹੈ। ਇਸ ਇੱਛਾ ਦੀ ਪੂਰਤੀ ਲਈ ਰਾਮਧੰਨ ਤਾਂਗੇ ਵਾਲਾ ਹਰ ਰੋਜ਼ ਸਵੇਰੇ ਜਮਨਾ ਨੂੰ ਸੈਰ ਕਰਾਉਣ ਲੈ ਜਾਂਦਾ ਹੈ ਤੇ ਘੋੜੇ ਦੀ ਖੁਰੀ ਦੀ ਅੰਗੂਠੀ ਦੇ ਵਿਆਜ ਨਾਲ ਨੇੜਤਾ ਪੈਦਾ ਕਰਨ ਵਿਚ ਸਫਲ ਹੁੰਦਾ ਹੈ।

ਪ੍ਰੇਮ ਦੇ ਸੰਬੰਧ ਵਿਚ ਇਨ੍ਹਾਂ ਕਹਾਣੀਆਂ ਵਿਚ ਨਾਰੀ ਪਾਤਰਾਂ ਦੀ ਪੀੜ ਸਭ ਪਾਸੇ ਵੇਖੀ ਜਾ ਸਕਦੀ ਹੈ। ਮਾਣਿਕ ਆਮ ਪ੍ਰੇਮ ਨੂੰ ਆਪਣੀ ਸ਼ੈਲੀ ਵਿਚ ਪਰਭਾਸ਼ਿਤ ਕਰਦਾ ਹੋਇਆ ਕਹਿੰਦਾ ਹੈ -"ਇਹ ਸੱਚ ਹੈ ਕਿ ਪ੍ਰੇਮ ਆਰਥਿਕ ਸਥਿਤੀਆਂ ਤੋਂ ਅਨੁਸ਼ਾਸਿਤ ਹੁੰਦਾ ਹੈ, ਪਰ ਮੈਂ ਜੋ ਜੋਸ਼ ਵਿਚ ਕਹਿ ਦਿੱਤਾ ਸੀ ਕਿ ਪ੍ਰੇਮ ਆਰਥਿਕ ਨਿਰਭਰਤਾ ਦਾ ਹੀ ਦੂਜਾ ਨਾਂ ਹੈ, ਉਹ ਅੰਸ਼ਿਕ ਸੱਚ ਹੈ। ਇਸਨੂੰ ਕੋਈ ਅਸਵੀਕਾਰ ਨਹੀਂ ਕਰ ਸਕਦਾ ਕਿ ਪਿਆਰ ਆਤਮਾ ਦੀਆਂ ਡੂੰਘਾਈਆਂ ਵਿਚ ਸੁੱਤੀ ਹੋਈ ਸੁੰਦਰਤਾ ਦੇ ਸੰਗੀਤ ਨੂੰ ਜਗਾ ਦੇਂਦਾ ਹੈ।" ਪ੍ਰੇਮ ਦੇ ਸੰਬੰਧ ਵਿਚ ਮਾਣਿਕ ਮੁੱਲਾ ਤੋਂ ਲੇਖਕ ਨੇ ਜੋ ਅਖਵਾਇਆ ਹੈ, ਉਹ ਅਸਲ ਵਿਚ ਖ਼ੁਦ ਲੇਖਕ ਦੀ ਆਪਣੀ ਮਾਨਤਾ ਹੈ। ਮਾਣਿਕ ਸੁਪਨੇ ਦੇਖਣ ਵਾਲੇ ਲੇਖਕ ਨੂੰ ਕਹਿੰਦਾ ਹੈ-"ਜੋ ਪ੍ਰੇਮ ਸਮਾਜ ਦੀ ਪ੍ਰਗਤੀ ਤੇ ਵਿਅਕਤੀ ਦੇ ਵਿਕਾਸ ਦਾ ਸਹਾਇਕ ਨਹੀਂ ਬਣ ਸਕਦਾ, ਉਹ ਬੇਕਾਰ ਹੈ।

ਸੰਕਟਗੁਪਤ ਦੀ ਦੇਵਸੇਨਾ ਦੇ ਪ੍ਰਤੀ ਲੇਖਕ ਦਾ ਮੋਹ ਲਿਲੀ ਦੀ ਅਵਤਾਰਣਾ ਵਿਚ ਦੇਖਿਆ ਜਾ ਸਕਦਾ ਹੈ। "ਮਾਣਿਕ ਨੇ ਲਿਲੀ ਦਾ ਹੱਥ ਆਪਣੇ ਹੱਥ ਵਿਚ ਲੈ ਲਿਆ ਤੇ ਕਿਹਾ, ਮੈਂ ਚਾਹੁੰਦਾ ਹਾਂ ਕਿ ਮੇਰੀ ਲਿਲੀ ਓਨੀ ਪਵਿੱਤਰ, ਓਨੀ ਹੀ ਸੂਖਮ, ਓਨੀ ਹੀ ਦ੍ਰਿੜ ਬਣੇ, ਜਿੰਨੀ ਦੇਵਸੇਨਾ ਸੀ।" ਪ੍ਰੇਮ ਦੇ ਵਿਭਿੰਨ ਰੂਪਾਂ ਦੇ ਸੰਦਰਭ ਉਦਘਾਟਿਤ ਕਰਦੇ ਹੋਏ ਇਕ ਨਾਰੀ ਪਾਤਰ ਸੱਤੀ ਦੀ ਭਾਵਨਾ ਵੀ ਇਕ ਪੂਰਕ ਕਥਾ ਹੈ। ਸੱਤੀ ਦੀ ਕਹਾਣੀ ਅਜੀਬ ਹੈ, ਉਹ ਮਾਣਿਕ ਨੂੰ ਇਕ ਪਵਿੱਤਰ ਆਦਮੀ ਮੰਨਦੀ ਹੈ। ਉਸਨੂੰ ਲੱਗਦਾ ਹੈ ਕਿ ਇਕ ਆਦਮੀ (ਮਾਣਿਕ) ਅਜਿਹਾ ਹੈ ਜਿਸ ਦੇ ਅੱਗੇ ਉਸਦੀ ਆਤਮਾ ਨਿਰਪਾਪ ਤੇ ਨਿਰਕਲੰਕ ਹੈ। ਪਰ ਸੱਤੀ ਦੇ ਚਰਿੱਤਰ ਦੀਆਂ ਸਾਰੀਆਂ ਸੰਭਾਵਨਾਵਾਂ ਕਹਾਣੀ ਵਿਚ ਵਿਕਸਿਤ ਨਹੀਂ ਹੋ ਸਕੀਆਂ।

'ਸੂਰਜ ਦਾ ਸੱਤਵਾਂ ਘੋੜਾ' ਦੇ ਪਾਤਰਾਂ ਵਿਚ ਮੁੱਲਾ, ਕਹਾਣੀ ਘੜਨ ਜਾਂ ਸੁਣਾਉਣ ਵਾਲਾ ਵਿਅਕਤੀ ਹੈ। ਤੰਨਾ ਤਕਦੀਰ ਦਾ ਮਾਰਿਆ ਨਿਰਅਪਰਾਧ ਪਰ ਅਪਰਾਧੀ ਤੋਂ ਵੀ ਬਦਤਰ ਜ਼ਿੰਦਗੀ ਜੀਣ ਵਾਲਾ ਵਿਅਕਤੀ ਹੈ। ਮਹੇਸਰ ਦਿਆਲ ਵਿਗੜਿਆ ਹੋਇਆ, ਰਹੀਸ ਤੇ ਹੰਕਾਰੀ ਆਦਮੀ ਹੈ। ਚਮਨ ਠਾਕੁਰ ਸਵਾਰਥ ਵਿਚ ਲਿਪਤ ਵਿਵੇਕ-ਭ੍ਰਿਸ਼ਟ ਨਲਾਇਕ ਆਦਮੀ ਹੈ ਜਿਸਦੀ ਨਾਵਲ ਵਿਚ ਕੋਈ ਭੂਮਿਕਾ ਨਹੀਂ। ਇਕ ਗੁਮਨਾਮ ਪਾਤਰ ਹੈ - ਮੈਂ - ਜੋ ਕਹਾਣੀਆਂ ਦੇ ਵਿਚਕਾਰ ਮਾਣਿਕ ਮੁੱਲਾ ਦੇ ਨਾਲ ਸੰਵਾਦ ਕਰਦਾ ਹੈ ਤੇ ਸ਼ੰਕਾ-ਸਮਾਧਾਨ ਦਾ ਤਾਣਾ ਬੁਣ ਕੇ ਕਹਾਣੀ ਨੂੰ ਸੁਣਨਯੋਗ ਬਣਾਉਂਦਾ ਹੈ। ਲੇਖਕ ਨੇ ਇਨ੍ਹਾਂ ਕਹਾਣੀਆਂ ਵਿਚ ਮਾਰਕਸਵਾਦ ਉਤੇ ਕੋਈ ਵਿਵਾਦਗ੍ਰਸਤ ਗੰਭੀਰ ਟਿੱਪਣੀ ਨਹੀਂ

ਕੀਤੀ ਹੈ। ਮਾਣਿਕ ਮੁੱਲਾ ਇਸ ਵਿਸ਼ੇ ਨੂੰ ਟਾਲ ਜਾਂਦਾ ਹੈ। ਜੇ ਮਾਰਕਸਵਾਦ ਨੂੰ ਕਿਸੇ ਸੰਦਰਭ ਵਿਚ ਵਿਵੇਚਣਯੋਗ ਵਿਸ਼ਾ ਬਣਾ ਲਿਆ ਜਾਂਦਾ ਹੈ ਤਾਂ ਨਿਰਸੰਦੇਹ ਉਹ ਇਨ੍ਹਾਂ ਕਹਾਣੀਆਂ ਵਿਚ ਸੰਵਾਦ ਨਾ ਬਣ ਕੇ ਵਿਅਰਥ ਦੇ ਵਿਵਾਦ ਦਾ ਪ੍ਰਸ਼ਨ ਬਣ ਜਾਂਦਾ।

'ਸੂਰਜ ਦਾ ਸੱਤਵਾਂ ਘੋੜਾ' ਦੇ ਪਾਤਰਾਂ ਨੂੰ ਨਾਵਲ ਦੀ ਦ੍ਰਿਸ਼ਟੀ ਤੋਂ ਇਕ ਕਹਾਣੀ ਵਿਚ ਇਕੱਠਾ ਕਰ ਦਿੱਤਾ ਜਾਵੇ, ਤਾਂ ਇਹ ਰਚਨਾ ਆਧੁਨਿਕ ਯੁਗ ਦੀਆਂ ਵਿਸੰਗਤੀਆਂ ਵਿਚ ਪਲ ਰਹੇ ਮੱਧਵਰਗੀ ਸਮਾਜ ਵਿਚ ਸੰਘਰਸ਼ ਕਰ ਰਹੇ ਜੀਵਨ ਦਾ ਸਜੀਵ ਚਿੱਤਰ ਪੇਸ਼ ਕਰਦੀ ਹੈ। ਅਗੇਯ ਨੇ ਆਪਣੀ ਭੂਮਿਕਾ ਵਿਚ ਨਾਵਲ ਦੀ ਵਸਤੂ, ਸ਼ੈਲੀ-ਸ਼ਿਲਪ ਤੇ ਪਾਤਰਾਂ ਦੇ ਚਰਿੱਤਰ ਚਿਤਰਣ ਦੇ ਵਿਸ਼ੇ ਵਿਚ ਟਿੱਪਣੀ ਕਰਦੇ ਹੋਏ ਲਿਖਿਆ ਹੈ ਕਿ, "ਇਹ ਚਿੱਤਰ ਸੁੰਦਰ ਜਾਂ ਸੁਖਾਵਾਂ ਨਹੀਂ ਹੈ, ਕਿਉਂਕਿ ਉਸ ਸਮਾਜ ਦਾ ਜੀਵਨ ਉਸ ਤਰ੍ਹਾਂ ਨਹੀਂ ਹੈ ਤੇ ਭਾਰਤੀ ਨੇ ਚਿੱਤਰ ਨੂੰ ਯਥਾਸ਼ਕਤੀ ਸੱਚਾ ਉਤਾਰਨਾ ਚਾਹਿਆ ਹੈ। ਪਰ ਉਹ ਅਸੁੰਦਰ ਵੀ ਨਹੀਂ, ਕਿਉਂਕਿ ਉਹ ਮਿਰਤੂ ਨਹੀਂ ਹੈ। ਨਾ ਮਿਰਤੂ ਪੂਜਕ ਹੀ ਹੈ।" ਭਾਰਤੀ ਨੇ ਆਪਣੇ ਨਾਵਲ ਦੇ ਅੰਤਿਮ ਸੱਤਵੇਂ ਅਧਿਆਇ ਵਿਚ ਆਪਣੀ ਆਸਥਾ ਤੇ ਨਿਸ਼ਠਾ ਨੂੰ ਸੂਰਜ ਦੇ ਸੱਤਵੇਂ ਘੋੜੇ ਦੇ ਰੂਪ ਵਿਚ ਪ੍ਰਸਤੁਤ ਕਰ ਦਿੱਤਾ ਹੈ। ਜੋ ਸਾਡੀਆਂ ਪਲਕਾਂ ਵਿਚ ਭਵਿੱਖ ਦੇ ਸੁਪਨੇ ਤੇ ਵਰਤਮਾਨ ਦੇ ਨਵੀਨ ਸੁਨੇਹੇ ਭੇਜਦਾ ਹੈ ਤਾਂ ਜੋ ਅਸੀਂ ਉਹ ਰਸਤਾ ਬਣਾ ਸਕੀਏ ਜਿਸ ਉਤੋਂ ਹੋ ਕੇ ਭਵਿੱਖ ਦਾ ਘੋੜਾ ਆਵੇਗਾ।

ਡਾ. ਧਰਮਵੀਰ ਭਾਰਤੀ ਨੇ ਸੱਤਵੇਂ ਘੋੜੇ ਦੇ ਮਾਧਿਅਮ ਨਾਲ ਸੂਰਜ ਦੇ ਜਿਸ ਰੂਪ ਨੂੰ ਪੇਸ਼ ਕੀਤਾ ਹੈ ਉਹ ਹਨੇਰੇ ਨੂੰ ਚੀਰ ਕੇ ਅੱਗੇ ਵਧਣ, ਸਮਾਜ-ਵਿਵਸਥਾ ਨੂੰ ਬਦਲਣ ਅਤੇ ਮਾਨਵਤਾ ਦੇ ਸਥਾਪਿਤ ਮੁੱਲਾਂ ਨੂੰ ਮੁੜ ਸਥਾਪਿਤ ਕਰਨ ਵਾਲਾ ਸੱਤਵਾਂ ਘੋੜਾ ਹੈ। ਸੂਰਜ ਦੇ ਸੱਤ ਘੋੜਿਆਂ ਦਾ ਪੁਰਾਣਿਕ ਪ੍ਰਯੋਗ ਭਾਵੇਂ ਮਿੱਥਕ ਲੱਗਦਾ ਹੋਵੇ, ਸੂਰਜ ਨੂੰ ਸੱਤ ਘੋੜੇ ਖਿੱਚਦੇ ਹੋਣ, ਪਰ ਨਾਵਲ ਵਿਚ ਉਸਦੇ ਛੇ ਘੋੜਿਆਂ ਨੇ ਮੋਢੇ ਸੁੱਟ ਦਿੱਤੇ ਹਨ। ਅਰਥਾਤ ਹੋਇਆ ਇਹ ਕਿ ਸਾਡੇ ਵਰਗ ਵਾਲੇ ਅਨੈਤਿਕ, ਭ੍ਰਿਸ਼ਟ ਤੇ ਹਨੇਰੇ ਜੀਵਨ ਦੀਆਂ ਗਲੀਆਂ ਵਿਚ ਚਲਣ ਨਾਲ ਸੂਰਜ ਦਾ ਰੱਥ ਕਾਫ਼ੀ ਟੁੱਟ-ਭੱਜ ਗਿਆ ਹੈ ਅਤੇ ਵਿਚਾਰੇ ਘੋੜਿਆਂ ਦੀ ਤਾਂ ਇਹ ਹਾਲਤ ਹੈ ਕਿ ਕਿਸੇ ਦੀ ਪੂਛ ਕੱਟ ਗਈ ਹੈ, ਕਿਸੇ ਦਾ ਪੈਰ ਉਖੜ ਗਿਆ ਹੈ, ਤੇ ਕੋਈ ਸੁੱਕ ਕੇ ਪਿੰਜਰ ਹੋ ਗਿਆ ਹੈ ਤਾਂ ਕਿਸੇ ਦੇ ਖੁਰ ਜ਼ਖਮੀ ਹੋ ਗਏ ਹਨ। ਹੁਣ ਬਚਿਆ ਕੀ ਹੈ, ਸਿਰਫ਼ ਇਕ ਘੋੜਾ ਜਿਸ ਦੇ ਪੰਖ ਹੁਣ ਵੀ ਸਾਬਤ ਹਨ। ਜੋ ਸੀਨਾ ਤਾਣੀ, ਧੌਣ ਚੁੱਕੀ ਅੱਗੇ ਚਲ ਰਿਹਾ ਹੈ। ਭਵਿੱਖ ਦਾ ਘੋੜਾ। ਜਮਨਾ, ਤੰਨਾ ਤੇ ਸੱਤੀ ਦੇ ਛੋਟੇ ਨਿਰਪਾਪ ਬੱਚਿਆਂ ਦਾ ਘੋੜਾ ਜਿਨ੍ਹਾਂ ਦੀ ਜ਼ਿੰਦਗੀ ਸਾਡੀ ਜ਼ਿੰਦਗੀ ਤੋਂ ਜ਼ਿਆਦਾ ਅਮਨ ਚੈਨ ਦੀ ਹੋਵੇਗੀ।"

ਸੰਖੇਪ ਵਿਚ, 'ਸੂਰਜ ਦਾ ਸੱਤਵਾਂ ਘੋੜਾ' ਨਾਵਲ ਸਥਾਪਿਤ ਤਕਨੀਕ ਦੀ ਲੀਕ ਤੋਂ ਹੱਟ ਕੇ ਲਿਖਿਆ ਗਿਆ ਨਾਵਲ ਹੈ। ਸਮਾਜਿਕ ਯਥਾਰਥ ਨੂੰ ਸਮਝਣ ਦੀ ਸ਼ਕਤੀ, ਪਾਤਰਾਂ ਦੇ ਚਰਿੱਤਰ ਚਿਤਰਣ ਵਿਚ ਮਨੋਵਿਗਿਆਨਕ ਤੱਥਾਂ ਦਾ ਵਿਸ਼ਲੇਸ਼ਣ, ਵਿਅੰਗ-ਵਿਨੋਦ ਦੇ ਦਿਲਚਸਪ ਪ੍ਰਸੰਗਾਂ ਦੇ ਛਿੱਟੇ, ਭਾਸ਼ਾ ਦੇ ਲੈਅ ਭਰਪੂਰ ਪ੍ਰਯੋਗ ਅਤੇ ਕਹਾਣੀਆਂ ਵਿਚ ਇਕਸਾਰਤਾ ਦਾ ਚਮਤਕਾਰ ਹੈਰਾਨ ਕਰਨ ਵਾਲਾ ਹੈ। ਸੰਖੇਪ ਵਿਚ, ਇਹ ਨਾਵਲ ਹਿੰਦੀ ਕਥਾ ਸਾਹਿਤ ਦੀ ਅਸਲੋਂ ਮੌਲਿਕ ਸ਼ੈਲੀ ਦੀ ਰਚਨਾ ਹੈ। ਏਨੇ ਸਮੇਂ ਤਕ ਇਸ ਤਕਨੀਕ ਦਾ ਕਿਸੇ ਲੇਖਕ ਨੇ ਅਨੁਕਰਣ ਨਹੀਂ ਕੀਤਾ। ਆਦਰਸ਼ ਦੇ ਮਿਥਿਆ

ਮੋਹ ਵਿਚ ਭਟਕਣ ਵਾਲੇ ਮੱਧਵਰਗੀ ਸਮਾਜ ਨੂੰ. ਇਸ ਨਾਵਲ ਨੂੰ ਪੜ੍ਹ ਕੇ ਯਥਾਰਥ ਦਾ ਬੋਧ ਹੋਵੇਗਾ। ਪਰੋਖ ਦਾ ਅਨੈਤਿਕ ਆਚਰਣ ਪ੍ਰੱਤਖ ਹੋ ਕੇ ਸਮਾਜਿਕ ਯਥਾਰਥ ਨੂੰ ਪੇਸ਼ ਕਰਨ ਵਿਚ ਸਫਲ ਸਿੱਧ ਹੋਵੇਗਾ।

**– ਪ੍ਰੋ. ਵਿਜੇਂਦਰ ਸਨਾਤਕ**

ਇਸ ਤੋਂ ਪਹਿਲਾਂ ਮੈਂ ਤੁਹਾਡੇ ਸਾਹਮਣੇ ਮਾਣਿਕ ਮੁੱਲਾ ਦਾ ਅਦਭੁਤ ਨਿਸ਼ਕਰਸ਼ਵਾਦੀ ਪ੍ਰੇਮ-ਕਹਾਣੀਆਂ ਦੇ ਰੂਪ ਵਿਚ ਲਿਖਿਆ ਗਿਆ ਇਹ "ਸੂਰਜ ਦਾ ਸੱਤਵਾਂ ਘੋੜਾ" ਨਾਵਲ ਪੇਸ਼ ਕਰਾਂ ਇਹ ਚੰਗਾ ਹੋਵੇਗਾ ਕਿ ਪਹਿਲਾਂ ਤੁਸੀਂ ਇਹ ਜਾਣ ਲਵੋ ਕਿ ਮਾਣਿਕ ਮੁੱਲਾ ਕੌਣ ਸਨ, ਉਹ ਸਾਨੂੰ ਲੋਕਾਂ ਨੂੰ ਕਿੱਥੇ ਮਿਲੇ, ਕਿਵੇਂ ਉਨ੍ਹਾਂ ਦੀਆਂ ਪ੍ਰੇਮ-ਕਹਾਣੀਆਂ ਸਾਡੇ ਸਾਹਮਣੇ ਆਈਆਂ, ਪ੍ਰੇਮ ਦੇ ਵਿਸ਼ੇ 'ਚ ਉਨ੍ਹਾਂ ਦੀਆਂ ਧਾਰਨਾਵਾਂ ਤੇ ਅਨੁਭਵ ਕੀ ਸਨ ਤੇ ਕਹਾਣੀ ਦੀ ਤਕਨੀਕ ਦੇ ਬਾਰੇ 'ਚ ਉਨ੍ਹਾਂ ਦੀਆਂ ਮੌਲਿਕ ਭਾਵਨਾਵਾਂ ਕੀ ਸਨ।

'ਸਨ' ਦੀ ਵਰਤੋਂ ਮੈਂ ਇਸ ਲਈ ਕਰ ਰਿਹਾਂ ਹਾਂ ਕਿ ਮੈਨੂੰ ਇਹ ਨਹੀਂ ਪਤਾ ਕਿ ਅੱਜ ਕੱਲ੍ਹ ਉਹ ਕਿਥੇ ਹਨ, ਕੀ ਕਰ ਰਹੇ ਹਨ, ਹੁਣ ਕਦੀ ਉਨ੍ਹਾਂ ਨਾਲ ਮੁਲਾਕਾਤ ਹੋਵੇਗੀ ਜਾਂ ਨਹੀਂ, ਤੇ ਜੇ ਸਚਮੁਚ ਉਹ ਗੁੰਮ ਹੋ ਗਏ ਤਾਂ ਕਿਧਰੇ ਉਨ੍ਹਾਂ ਨਾਲ ਉਨ੍ਹਾਂ ਦੀਆਂ ਇਹ ਅਨੂਠੀਆਂ ਕਹਾਣੀਆਂ ਵੀ ਗੁੰਮ ਨਾ ਹੋ ਜਾਣ, ਇਸ ਲਈ ਮੈਂ ਇਨ੍ਹਾਂ ਨੂੰ ਤੁਹਾਡੇ ਸਾਹਮਣੇ ਪੇਸ਼ ਕਰ ਦੇਂਦਾ ਹਾਂ।

ਇਕ ਜ਼ਮਾਨਾ ਸੀ ਜਦੋਂ ਉਹ ਸਾਡੇ ਮੁਹੱਲੇ ਦੇ ਮਸ਼ਹੂਰ ਵਿਅਕਤੀ ਸਨ। ਉਥੇ ਹੀ ਜੰਮੇ, ਵੱਡੇ ਹੋਏ, ਉਥੇ ਹੀ ਸ਼ੋਹਰਤ ਮਿਲੀ ਅਤੇ ਉਥੋਂ ਹੀ ਗੁੰਮ ਹੋ ਗਏ। ਸਾਡਾ ਮੁਹੱਲਾ ਕਾਫ਼ੀ ਵੱਡਾ ਹੈ, ਕਈ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਤੇ ਉਹ ਉਸ ਹਿੱਸੇ ਵਿਚ ਰਹਿੰਦੇ ਸਨ ਜੋ ਸਭ ਤੋ ਜ਼ਿਆਦਾ ਰੰਗੀਨ ਤੇ ਰਹੱਸਵਾਦੀ ਹੈ ਤੇ ਜਿਸਦੀ ਨਵੀਂ ਤੇ ਪੁਰਾਣੀ ਪੀੜ੍ਹੀ ਦੋਨਾਂ ਬਾਰੇ ਅਜੀਬ-ਅਜੀਬ ਦੰਦ-ਕਥਾਵਾਂ ਮਸ਼ਹੂਰ ਹਨ।

ਮੁੱਲਾ ਉਨ੍ਹਾਂ ਦਾ ਉਪਨਾਂਵ ਨਹੀਂ, ਜਾਤੀ ਸੀ। ਉਹ ਕਸ਼ਮੀਰੀ ਸਨ। ਕਈ ਪੁਸ਼ਤਾਂ ਤੋਂ ਉਨ੍ਹਾਂ ਦਾ ਪਰਿਵਾਰ ਇਥੇ ਵੱਸਿਆ ਹੋਇਆ ਸੀ। ਉਹ ਆਪਣੇ ਭਰਾ ਭਰਜਾਈ ਦੇ ਨਾਲ ਰਹਿੰਦੇ ਸਨ। ਭਰਾ ਤੇ ਭਰਜਾਈ ਦੀ ਬਦਲੀ ਹੋ ਗਈ ਸੀ ਅਤੇ ਉਹ ਪੂਰੇ ਘਰ ਵਿਚ ਇਕੱਲੇ ਰਹਿੰਦੇ ਸਨ। ਏਨੀ ਸਾਂਸਕ੍ਰਿਤਿਕ ਆਜ਼ਾਦੀ ਤੇ ਏਨਾ ਕਮਿਊਨਿਜ਼ਮ ਇਕੱਠੇ ਹੀ ਉਨ੍ਹਾਂ ਦੇ ਘਰ ਵਿਚ ਸਨ ਕਿ ਭਾਵੇਂ ਅਸੀਂ ਲੋਕ ਉਨ੍ਹਾਂ ਦੇ ਘਰ ਤੋਂ ਬਹੁਤ ਦੂਰ ਰਹਿੰਦੇ ਸਾਂ, ਪਰ ਸਭ ਦਾ ਅੱਡਾ ਉਥੇ ਹੀ ਜੰਮਦਾ ਸੀ। ਸਾਰੇ ਉਨ੍ਹਾਂ ਨੂੰ ਗੁਰੂ ਵਾਂਗ ਮੰਨਦੇ ਸਾਂ ਅਤੇ ਉਨ੍ਹਾਂ ਦਾ ਵੀ ਸਾਡੇ ਸਾਰਿਆਂ ਨਾਲ ਨਿਰਛਲ ਤੇ ਡੂੰਘਾ ਪਿਆਰ ਸੀ। ਉਹ ਨੌਕਰੀ ਕਰਦੇ ਹਨ ਜਾਂ ਪੜ੍ਹਦੇ ਹਨ, ਨੌਕਰੀ ਕਰਦੇ ਹਨ ਤਾਂ ਕਿਥੇ, ਪੜ੍ਹਦੇ ਹਨ ਤਾਂ ਕੀ ਪੜ੍ਹਦੇ ਹਨ-ਇਹ ਵੀ ਅਸੀਂ ਲੋਕ ਕਦੀ ਨਾ ਜਾਣ ਸਕੇ। ਉਨ੍ਹਾਂ ਦੇ ਕਮਰੇ ਵਿਚ ਕਿਤਾਬਾਂ ਦਾ ਨਾਂ-ਨਿਸ਼ਾਨ ਵੀ ਨਹੀਂ ਸੀ। ਹਾਂ, ਕੁਝ ਅਜੀਬ-ਅਜੀਬ ਚੀਜ਼ਾਂ ਉਥੇ ਸਨ ਜੋ ਆਮ ਤੌਰ ਤੇ ਦੂਜੇ ਲੋਕਾਂ ਦੇ ਕਮਰਿਆਂ ਵਿਚ ਨਹੀਂ ਹੁੰਦੀਆਂ। ਜਿਵੇਂ ਕੰਧ ਉਤੇ ਇਕ ਪੁਰਾਣੇ ਕਾਲੇ ਫਰੇਮ ਵਿਚ ਇਕ ਫੋਟੋ ਜੜ ਕੇ ਟੰਗੀ ਹੋਈ ਸੀ, ਖਾਓ, ਸਰੀਰ ਬਣਾਓ। ਇਕ ਆਲੇ ਵਿਚ ਇਕ ਵੱਡਾ ਸਾਰਾ ਸੋਹਣਾ ਜਿਹਾ ਚਾਕੂ ਰੱਖਿਆ ਹੋਇਆ ਸੀ। ਇਕ ਕੋਨੇ ਵਿਚ ਘੋੜੇ ਦੀ ਇਕ ਪੁਰਾਣੀ ਖੁਰੀ ਪਈ ਸੀ ਤੇ ਇਸੇ ਤਰ੍ਹਾਂ ਦੀ ਕਿੰਨੀਆਂ ਹੀ ਅਜੀਬੋ-ਗਰੀਬ ਚੀਜ਼ਾਂ ਉਥੇ ਸਨ ਜਿਨ੍ਹਾਂ ਦੇ ਉਚਿੱਤ ਹੋਣ ਬਾਰੇ ਅਸੀਂ ਲੋਕ ਕਦੀ ਸਮਝ ਨਹੀਂ ਸਕਦੇ ਸੀ। ਇਸ

ਦੇ ਨਾਲ ਹੀ ਸਾਨੂੰ ਜ਼ਿਆਦਾ ਦਿਲਚਸਪੀ ਜਿਸ ਗੱਲ ਵਿਚ ਸੀ, ਉਹ ਇਹ ਸੀ ਕਿ ਸਿਆਲ ਵਿਚ ਮੂੰਗਫਲੀ ਅਤੇ ਗਰਮੀਆਂ ਵਿਚ ਖ਼ਰਬੂਜੇ ਹਮੇਸ਼ਾ ਉਥੇ ਮੌਜੂਦ ਹੁੰਦੇ ਸਨ ਤੇ ਉਸ ਦਾ ਸੁਭਾਵਿਕ ਨਤੀਜਾ ਇਹ ਸੀ ਕਿ ਅਸੀਂ ਲੋਕ ਵੀ ਹਮੇਸ਼ਾ ਉਥੇ ਮੌਜੂਦ ਰਹਿੰਦੇ ਸਾਂ।

ਜੇ ਕਾਫ਼ੀ ਵਿਹਲ ਹੋਵੇ, ਸਾਰਾ ਘਰ ਆਪਣੇ ਅਧਿਕਾਰ ਵਿਚ ਹੋਵੇ, ਚਾਰ ਮਿੱਤਰ ਬੈਠੇ ਹੋਣ, ਤਾਂ ਨਿਸਚਿਤ ਹੈ ਕਿ ਘੁੰਮ ਫਿਰ ਕੇ ਗੱਲਬਾਤ ਰਾਜਨੀਤੀ ਉਤੇ ਆ ਕੇ ਟਿੱਕ ਜਾਵੇਗੀ ਅਤੇ ਜਦੋਂ ਰਾਜਨੀਤੀ ਵਿਚ ਦਿਲਚਸਪੀ ਖ਼ਤਮ ਹੋਣ ਲੱਗੇਗੀ ਤਾਂ ਗੋਸ਼ਟੀ ਦੀ ਗੱਲਬਾਤ ਪਿਆਰ ਉਤੇ ਆ ਕੇ ਟਿੱਕ ਜਾਵੇਗੀ। ਘੱਟ ਤੋਂ ਘੱਟ ਮੱਧਵਰਗ ਵਿਚ ਤਾਂ ਇਨ੍ਹਾਂ ਦੋ ਵਿਸ਼ਿਆਂ ਤੋਂ ਇਲਾਵਾ ਤੀਜਾ ਵਿਸ਼ਾ ਹੁੰਦਾ ਹੀ ਨਹੀਂ। ਮਾਣਿਕ ਮੁੱਲਾ ਦਾ ਦਖ਼ਲ ਜਿੰਨਾ ਰਾਜਨੀਤੀ ਵਿਚ ਸੀ ਓਨਾ ਹੀ ਪਿਆਰ ਵਿਚ ਸੀ, ਪਰ ਜਿਥੋਂ ਤਕ ਸਾਹਿਤਕ ਵਾਰਤਾ ਦਾ ਸਵਾਲ ਸੀ ਉਹ ਪਿਆਰ ਨੂੰ ਤਰਜੀਹ ਦਿਆ ਕਰਦੇ ਸਨ।

ਪਿਆਰ ਬਾਰੇ ਗੱਲ ਕਰਨ ਵੇਲੇ ਉਹ ਕਦੀ ਕਦੀ ਅਖਾਉਤਾਂ ਨੂੰ ਅਜੀਬ ਤਰ੍ਹਾਂ ਨਾਲ ਪੇਸ਼ ਕਰਦੇ ਸਨ ਅਤੇ ਪਤਾ ਨਹੀਂ ਉਨ੍ਹਾਂ ਵਿਚੋਂ ਕਿਉਂ ਇਕ ਅਖਾਉਤ ਹੁਣ ਤਕ ਮੇਰੇ ਦਿਮਾਗ਼ ਵਿਚ ਬੈਠੀ ਹੋਈ ਹੈ, ਭਾਵੇਂ ਕਿ ਉਸਦਾ ਮਤਲਬ ਨਾ ਮੈਂ ਉਦੋਂ ਸਮਝ ਸਕਿਆ ਸਾਂ ਤੇ ਨਾ ਹੀ ਹੁਣ। ਅਕਸਰ ਪਿਆਰ ਬਾਰੇ ਆਪਣੇ ਮਿੱਠੇ ਕੌੜੇ ਅਨੁਭਵਾਂ ਨਾਲ ਸਾਡੇ ਗਿਆਨ ਵਿਚ ਵਾਧਾ ਕਰਨ ਤੋਂ ਬਾਅਦ ਉਹ ਖ਼ਰਬੂਜ਼ਾ ਕੱਟਦੇ ਆਖਦੇ ਸਨ "ਪਿਆਰੇ ਮਿੱਤਰੋ। ਅਖਾਉਤ ਵਿਚ ਚਾਹੇ ਜੋ ਕੁਝ ਹੋਵੇ, ਪਿਆਰ ਵਿਚ ਖ਼ਰਬੂਜ਼ਾ ਚਾਹੇ ਚਾਕੂ ਤੇ ਡਿੱਗੇ, ਚਾਹੇ ਚਾਕੂ ਖ਼ਰਬੂਜ਼ੇ ਤੇ, ਨੁਕਸਾਨ ਹਮੇਸ਼ਾ ਚਾਕੂ ਦਾ ਹੁੰਦਾ ਹੈ। ਇਸ ਲਈ ਜਿਸਦਾ ਵਿਅਕਤਿਤਵ ਚਾਕੂ ਵਾਂਗ ਤੇਜ਼-ਤਿੱਖਾ ਹੋਵੇ, ਉਹਨੂੰ ਹਰ ਹਾਲਤ ਵਿਚ ਇਸ ਉਲਝਣ ਤੋਂ ਬਚਣਾ ਚਾਹੀਦਾ ਹੈ। ਅਜਿਹੀਆਂ ਹੋਰ ਅਖਾਉਤਾਂ ਸਨ ਜੋ ਯਾਦ ਆਉਣ ਤੋਂ ਬਾਅਦ ਲਿਖਾਗਾਂ ਪਰ ਜਿਥੋਂ ਤਕ ਕਹਾਣੀਆਂ ਦਾ ਪ੍ਰਸ਼ਨ ਸੀ ਉਹਨਾਂ ਦੀ ਨਿਸ਼ਚਿਤ ਧਾਰਨਾ ਸੀ ਕਿ ਕਹਾਣੀਆਂ ਦੀਆਂ ਸਾਰੀਆਂ ਕਿਸਮਾਂ ਵਿਚੋਂ ਪ੍ਰੇਮ ਕਹਾਣੀਆਂ ਹੀ ਸਫਲ ਹੁੰਦੀਆਂ ਹਨ, ਇਸ ਲਈ ਕਹਾਣੀਆਂ ਵਿਚ ਰੋਮਾਂਸ ਦਾ ਅੰਸ਼ ਜਰੂਰ ਹੋਣਾ ਚਾਹੀਦਾ ਹੈ। ਪਰ ਨਾਲ ਹੀ ਸਾਨੂੰ ਆਪਣੀ ਨਜ਼ਰ ਸੌੜੀ ਨਹੀਂ ਕਰ ਲੈਣੀ ਚਾਹੀਦੀ ਕੁਝ ਅਜਿਹਾ ਚਮਤਕਾਰ ਕਰਨਾ ਚਾਹੀਦਾ ਹੈ ਕਿ ਉਹ ਸਮਾਜ ਲਈ ਕਲਿਆਣਕਾਰੀ ਜ਼ਰੂਰ ਹੋਣ।

ਜਦੋਂ ਅਸੀਂ ਪੁੱਛਦੇ ਸਾਂ ਕਿ ਇਹ ਕਿਵੇਂ ਸੰਭਵ ਹੈ ਕਿ ਕਹਾਣੀਆਂ ਪ੍ਰੇਮ ਉਤੇ ਲਿਖੀਆ ਜਾਣ ਤੇ ਉਨ੍ਹਾਂ ਦਾ ਪ੍ਰਭਾਵ ਕਲਿਆਣਕਾਰੀ ਹੋਵੇ, ਤਾਂ ਉਹ ਕਹਿੰਦੇ ਸਨ ਕਿ ਇਹੋ ਤਾਂ ਚਮਤਕਾਰ ਹੈ ਤੁਹਾਡੇ ਮਾਣਿਕ ਮੁੱਲਾ ਵਿਚ ਜੋ ਹੋਰ ਕਿਸੇ ਕਹਾਣੀਕਾਰ ਵਿਚ ਹੈ ਹੀ ਨਹੀਂ।

ਭਾਵੇਂ ਉਨ੍ਹਾਂ ਨੇ ਉਸ ਸਮੇਂ ਤਕ ਇਕ ਵੀ ਕਹਾਣੀ ਨਹੀਂ ਸੀ ਲਿਖੀ, ਫਿਰ ਵੀ ਕਹਾਣੀਆਂ ਦੇ ਵਿਸ਼ਿਆਂ ਬਾਰੇ ਉਨ੍ਹਾਂ ਦਾ ਅਧਿਐਨ ਵਿਸ਼ਾਲ ਸੀ (ਘਟੋ-ਘਟ ਸਾਨੂੰ ਇੰਜ ਹੀ ਲਗਦਾ ਸੀ) ਤੇ ਉਨ੍ਹਾਂ ਦਾ ਕਹਾਣੀ-ਕਲਾ ਉਤੇ ਪੂਰਾ ਅਧਿਕਾਰ ਸੀ।

ਕਹਾਣੀਆਂ ਦੀ ਤਕਨੀਕ ਬਾਰੇ ਉਨ੍ਹਾਂ ਦਾ ਸਭ ਤੋਂ ਪਹਿਲਾ ਸਿਧਾਂਤ ਸੀ ਕਿ ਆਧੁਨਿਕ ਕਹਾਣੀ ਵਿਚ ਆਦਿ, ਮੱਧ ਜਾਂ ਅੰਤ, ਤਿੰਨਾਂ ਵਿਚੋਂ ਕੋਈ ਨਾ ਕੋਈ ਤੱਤ ਜ਼ਰੂਰ ਛੁੱਟ ਜਾਂਦਾ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਉਨ੍ਹਾਂ ਦਾ ਕਹਿਣਾ ਸੀ ਕਿ ਕਹਾਣੀ

ਉਹ ਹੀ ਪੂਰਨ ਹੈ ਜਿਸ ਵਿਚ ਆਦਿ ਵਿਚ ਆਦਿ ਹੋਵੇ, ਮੱਧ ਵਿਚ ਮੱਧ ਹੋਵੇ ਅਤੇ ਅੰਤ ਵਿਚ ਅੰਤ ਹੋਵੇ। ਇਸ ਦੀ ਵਿਆਖਿਆ ਉਹ ਇਸ ਤਰ੍ਹਾਂ ਕਰਦੇ ਸਨ। ਕਹਾਣੀ ਦਾ ਆਦਿ ਉਹ ਹੈ ਜਿਸ ਦੇ ਪਹਿਲੇ ਕੁਝ ਨਾ ਹੋਵੇ। ਬਾਅਦ ਵਿਚ ਮੱਧ ਹੋਵੇ, ਮੱਧ ਉਹ ਹੈ ਜਿਸ ਦੇ ਪਹਿਲੇ ਆਦਿ ਹੋਵੇ, ਬਾਅਦ ਵਿਚ ਅੰਤ ਹੋਵੇ। ਅੰਤ ਉਸ ਨੂੰ ਕਹਿੰਦੇ ਹਨ ਜਿਸਦੇ ਪਹਿਲੇ ਮੱਧ ਹੋਵੇ, ਬਾਅਦ ਵਿਚ ਰੱਦੀ ਦੀ ਟੋਕਰੀ ਹੋਵੇ।

ਕਹਾਣੀ ਦੀ ਤਕਨੀਕ ਬਾਰੇ ਉਨ੍ਹਾਂ ਦਾ ਦੂਜਾ ਸਿਧਾਂਤ ਇਹ ਸੀ ਕਿ ਕਹਾਣੀਆਂ ਭਾਵੇਂ ਛਾਇਆਂਵਾਦੀ ਹੋਣ ਜਾਂ ਪ੍ਰਗਤੀਵਾਦੀ, ਇਤਿਹਾਸਕ ਹੋਣ ਜਾਂ ਅਣਇਤਿਹਾਸਕ, ਸਮਾਜਵਾਦੀ ਹੋਣ ਜਾਂ ਮੁਸਲਿਮਲੀਗੀ, ਪਰ ਉਨ੍ਹਾਂ 'ਚੋਂ ਕੋਈ ਨਾ ਕੋਈ ਨਿਸ਼ਕਰਸ਼ ਜ਼ਰੂਰ ਕੱਢਣਾ ਚਾਹੀਦਾ ਹੈ। ਉਹ ਨਿਸ਼ਕਰਸ਼ ਸਮਾਜ ਲਈ ਕਲਿਆਣਕਾਰੀ ਹੋਣਾ ਚਾਹੀਦਾ ਹੈ, ਪਰ ਇਹੋ ਜਿਹਾ ਉਨ੍ਹਾਂ ਦਾ ਨਿਸ਼ਚਿਤ ਮੱਤ ਸੀ ਤੇ ਇਸ ਲਈ ਉਨ੍ਹਾਂ ਨੇ ਉਮਰ ਭਰ ਕੋਈ ਕਹਾਣੀ ਨਹੀਂ ਲਿਖੀ ਪਰ ਉਹ ਆਪਣੇ ਆਪ ਨੂੰ ਕਥਾ ਸਾਹਿਤ ਵਿਚ ਨਿਸ਼ਕਰਸ਼ਵਾਦ ਦਾ ਮੋਢੀ ਮੰਨਦੇ ਸਨ। ਕਥਾ-ਸ਼ਿਲਪ ਦੀ ਪੂਰੀ ਪ੍ਰਣਾਲੀ ਬਾਰੇ ਉਹ ਇਸ ਤਰ੍ਹਾਂ ਦੱਸਦੇ ਸਨ :

ਕੋਈ ਪਾਤਰ ਲਵੋ ਅਤੇ ਇਕ ਨਿਸ਼ਕਰਸ਼ ਪਹਿਲਾਂ ਤੋਂ ਸੋਚ ਲਵੋ, ਜਿਵੇਂ ਜੋ ਵੀ ਨਿਸ਼ਕਰਸ਼ ਕੱਢਣਾ ਹੋਵੇ, ਫਿਰ ਆਪਣੇ ਪਾਤਰਾਂ ਉਤੇ ਏਨਾ ਅਧਿਕਾਰ ਰੱਖੋ, ਏਨਾ ਕਾਬੂ ਰੱਖੋ ਕਿ ਉਹ ਆਪਣੇ ਆਪ ਪ੍ਰੇਮ ਦੇ ਚੱਕਰ ਵਿਚ ਉਲਝ ਜਾਣ ਤੇ ਅੰਤ ਵਿਚ ਉਹ ਉਸੇ ਨਿਸ਼ਕਰਸ਼ ਉਤੇ ਪਹੁੰਚਣ ਜੋ ਤੁਸੀਂ ਪਹਿਲਾਂ ਤੋਂ ਤੈਅ ਕੀਤਾ ਹੋਇਆ ਹੈ।

ਮੇਰੇ ਮਨ ਵਿਚ ਅਕਸਰ ਇਨ੍ਹਾਂ ਗੱਲਾਂ ਉਤੇ ਸ਼ੰਕੇ ਵੀ ਉਠਦੇ ਸਨ, ਪਰ ਨਿਸ਼ਕਰਸ਼ ਦੇ ਵਿਸ਼ੇ ਵਿਚ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਹਿੰਦੀ ਵਿਚ ਬਹੁਤ ਸਾਰੇ ਕਹਾਣੀਕਾਰ ਇਸੇ ਲਈ ਪ੍ਰਸਿੱਧ ਹੋ ਗਏ ਕਿ ਉਨ੍ਹਾਂ ਦੀ ਕਹਾਣੀ ਵਿਚ ਕਥਾਨਕ ਭਾਵੇਂ ਲੰਗੜਾਉਂਦਾ ਹੋਵੇ, ਪਾਤਰ ਭਾਵੇਂ ਪਿਲਪਿਲੇ ਜਿਹੇ ਹੋਣ, ਪਰ ਸਮਾਜਿਕ ਤੇ ਰਾਜਨੀਤਕ ਨਿਸ਼ਕਰਸ਼ ਅਨੂਠੇ ਹੁੰਦੇ ਹਨ।

ਮੇਰੀ ਦੂਜੀ ਸ਼ੰਕਾ ਕਥਾਨਕ ਦੀ ਪ੍ਰੇਮ ਸੰਬੰਧੀ ਜ਼ਰੂਰਤ ਦੇ ਵਿਸ਼ੇ ਵਿਚ ਸੀ। ਮੈਂ ਅਕਸਰ ਸੋਚਦਾ ਸਾਂ ਕਿ ਜ਼ਿੰਦਗੀ ਵਿਚ ਜ਼ਿਆਦਾ ਤੋਂ ਜ਼ਿਆਦਾ ਦਸ ਵਰ੍ਹੇ ਇਹੋ ਜਿਹੇ ਹੁੰਦੇ ਹਨ ਜਦੋਂ ਅਸੀਂ ਪ੍ਰੇਮ ਕਰਦੇ ਹਾਂ। ਉਨ੍ਹਾਂ ਦਸ ਵਰ੍ਹਿਆਂ ਵਿਚ ਖਾਣਾ-ਪੀਣਾ, ਆਰਥਿਕ ਸੰਘਰਸ਼, ਸਮਾਜਿਕ ਜੀਵਨ, ਪੜ੍ਹਾਈ-ਲਿਖਾਈ, ਘੁੰਮਣਾ-ਫਿਰਨਾ, ਸਿਨਮਾ ਤੇ ਹਫ਼ਤਾਵਾਰੀ ਪੱਤਰ, ਮਿੱਤਰ-ਗੋਸ਼ਟੀ ਇਨ੍ਹਾਂ ਸਾਰਿਆਂ ਤੋਂ ਜਿੰਨਾ ਸਮਾਂ ਬਾਕੀ ਬਚਦਾ ਹੈ, ਓਨੇ ਵਿਚ ਅਸੀਂ ਪ੍ਰੇਮ ਕਰਦੇ ਹਾਂ। ਫਿਰ ਇਸਨੂੰ ਏਨਾ ਮਹੱਤਵ ਕਿਉਂ ਦਿੱਤਾ ਜਾਵੇ? ਸੈਰ-ਸਪਾਟਾ, ਖੋਜ, ਸ਼ਿਕਾਰ, ਕਸਰਤ, ਮੋਟਰ ਚਲਾਉਣਾ ਰੋਜ਼ੀ-ਰੋਜ਼ਗਾਰ, ਟਾਂਗੇ ਵਾਲੇ, ਯੱਕੇ ਵਾਲੇ ਤੇ ਅਖ਼ਬਾਰਾਂ ਦੇ ਸੰਪਾਦਕ, ਅਨੇਕ ਵਿਸ਼ੇ ਹਨ ਜਿਨ੍ਹਾਂ ਉਤੇ ਕਹਾਣੀਆਂ ਲਿਖੀਆਂ ਜਾ ਸਕਦੀਆਂ ਹਨ, ਫਿਰ ਆਖਿਰ ਪ੍ਰੇਮ ਉਤੇ ਹੀ ਕਿਉਂ ਲਿਖੀਆਂ ਜਾਣ।

ਜਦੋਂ ਮੈਂ ਮਾਣਿਕ ਮੁੱਲਾ ਤੋਂ ਇਹ ਪੁੱਛਿਆਂ ਤਾਂ ਅਚਾਨਕ ਉਹ ਭਾਵੁਕ ਹੋ ਗਏ ਤੇ ਕਹਿਣ ਲੱਗੇ, “ਤੈਨੂੰ ਬੰਗਾਲੀ ਆਉਂਦੀ ਹੈ?” ਮੈਂ ਕਿਹਾ, “ਨਹੀਂ, ਕਿਉਂ?” ਤਾਂ ਡੂੰਘਾ ਸਾਹ ਲੈ ਕੇ ਬੋਲੇ, ਟੈਗੋਰ ਦਾ ਨਾਂ ਤਾਂ ਸੁਣਿਆ ਹੀ ਹੋਵੇਗਾ। ਉਨ੍ਹਾਂ ਨੇ ਲਿਖਿਆ ਹੈ, “ਆਮਾਰ ਮਾਝਾਰੇ ਜੋ ਆਛੇ ਸੇ ਗੋ ਕੋਨੋ ਵਿਰਹਿਣੀ ਨਾਰੀ।” ਅਰਥਾਤ ਮੇਰੇ ਮਨ ਅੰਦਰ

ਜੋ ਵੱਸਿਆ ਹੈ, ਉਹ ਕੋਈ ਬਿਰਹਣ ਨਾਰੀ ਹੈ ਤੇ ਉਹੋ ਹੀ ਬਿਰਹਣ ਨਾਰੀ ਆਪਣੀ ਕਥਾ ਕਹਿੰਦੀ ਰਹਿੰਦੀ ਹੈ - ਵਾਰ-ਵਾਰ ਤਰ੍ਹਾਂ ਤਰ੍ਹਾਂ ਨਾਲ।" ਤੇ ਫਿਰ ਆਪਣੇ ਮਤ ਦੀ ਵਿਆਖਿਆ ਕਰਦੇ ਹੋਏ ਕਹਿਣ ਲੱਗੇ ਕਿ ਬਿਰਹਣ ਨਾਰੀਆਂ ਵੀ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ-ਅਨੂੜ੍ਹੀ ਬਿਰਹਣੀ, ਊੜ੍ਹੀ ਬਿਰਹਣੀ, ਮਗੁਯਾ ਬਿਰਹਣੀ, ਪ੍ਰੌਢ ਬਿਰਹਣੀ ਆਦਿ ਤੇ ਬਿਰਹਾ ਵੀ ਕਈ ਭਾਂਤ ਦਾ ਹੁੰਦਾ ਹੈ-ਬਾਹਰੀ ਸਥਿਤੀ ਤੋਂ ਪੈਦਾ ਹੋਇਆ, ਆਂਤਰਿਕ-ਮਨੋਸਥਿਤੀ ਤੋਂ ਪੈਦਾ ਹੋਇਆ ਆਦਿ। ਇਨ੍ਹਾਂ ਸਭਨਾਂ 'ਤੇ ਕਹਾਣੀਆਂ ਲਿਖੀਆ ਜਾ ਸਕਦੀਆਂ ਹਨ ਤੇ ਮਾਣਿਕ ਮੁੱਲਾ ਦਾ ਚਮਤਕਾਰ ਇਹ ਸੀ ਕਿ ਜਿਵੇਂ ਬਾਜ਼ੀਗਰ ਮੂੰਹ 'ਚੋਂ ਅੰਬ ਕੱਢ ਦਿੰਦਾ ਹੈ, ਉਸੇ ਤਰ੍ਹਾਂ ਹੀ ਉਹ ਇਨ੍ਹਾਂ ਕਹਾਣੀਆਂ ਤੋਂ ਸਮਾਜਿਕ ਕਲਿਆਣ ਦੇ ਨਿਸ਼ਕਰਸ਼ ਕੱਢ ਦੇਣ ਵਿਚ ਸਮਰੱਥ ਸਨ।

ਹਾਲਾਂਕਿ ਮਾਣਿਕ ਮੁੱਲਾ ਬਾਰੇ ਪ੍ਰਕਾਸ਼ ਦਾ ਵਿਚਾਰ ਸੀ ਕਿ "ਯਾਰ, ਹੋਵੇ ਨਾ ਹੋਵੇ ਮਾਣਿਕ ਮੁੱਲਾ ਦੇ ਦਿਲ ਵਿਚ ਵੀ ਹਿੰਦੀ ਦੇ ਹੋਰ ਕਹਾਣੀਕਾਰਾਂ ਵਾਂਗ ਨਾਰੀ ਲਈ ਕੁਝ 'ਆੱਬਸ਼ੈਸ਼ਨ' ਹੈ।" ਪਰ ਉਹ ਇਹ ਗੱਲਾਂ ਮਾਣਿਕ ਮੁੱਲਾ ਦੇ ਸਾਹਮਣੇ ਕਹਿਣ ਦੀ ਹਿੰਮਤ ਨਹੀਂ ਕਰਦਾ ਸੀ ਕਿ ਉਹ ਉਸਦਾ ਸਹੀ ਸਹੀ ਜਵਾਬ ਦੇ ਸਕਣ ਅਤੇ ਜਿਥੋਂ ਤਕ ਮੇਰਾ ਸਵਾਲ ਹੈ, ਮੈਂ ਅੱਜ ਤੱਕ ਉਨ੍ਹਾਂ ਬਾਰੇ ਸਹੀ ਫੈਸਲਾ ਨਹੀਂ ਕਰ ਸਕਿਆ। ਇਸ ਲਈ ਮੈਂ ਇਹ ਕਹਾਣੀਆਂ ਜਿਉਂ ਦੀਆਂ ਤਿਉਂ ਤੁਹਾਡੇ ਸਾਹਮਣੇ ਪੇਸ਼ ਕਰ ਦੇਂਦਾ ਹਾਂ ਤਾਂਕਿ ਤੁਸੀਂ ਆਪ ਫੈਸਲਾ ਕਰ ਸਕੋ। ਇਸ ਦਾ ਨਾਂ "ਸੂਰਜ ਦਾ ਸੱਤਵਾਂ ਘੋੜਾ" ਕਿਉਂ ਰੱਖਿਆ ਗਿਆ, ਇਸਦਾ ਸਪਸ਼ਟੀਕਰਨ ਵੀ ਅੰਤ ਵਿਚ ਮੈਂ ਕਰ ਦਿੱਤਾ ਹੈ।

ਹਾਂ, ਤੁਸੀਂ ਮੈਨੂੰ ਇਸ ਲਈ ਮਾਫ ਕਰੋਗੇ ਕਿ ਇਨ੍ਹਾਂ ਦੀ ਸ਼ੈਲੀ ਵਿਚ ਬੋਲਚਾਲ ਦੇ ਲਹਿਜੇ ਦੀ ਪ੍ਰਧਾਨਤਾ ਹੈ ਤੇ ਮੇਰੀ ਆਦਤ ਦੇ ਮੁਤਾਬਿਕ ਉਨ੍ਹਾਂ ਦੀ ਭਾਸ਼ਾ ਰੁਮਾਨੀ, ਚਿੱਤਰਮਈ, ਸਤਰੰਗੀ ਪੀਂਘ ਅਤੇ ਫੁੱਲਾਂ ਨਾਲ ਸ਼ਿੰਗਾਰੀ ਹੋਈ ਨਹੀਂ। ਇਸਦਾ ਮੁੱਖ ਕਾਰਣ ਇਹ ਹੈ ਕਿ ਕਹਾਣੀਆਂ ਮਾਣਿਕ ਮੁੱਲਾ ਦੀਆਂ ਹਨ, ਮੈਂ ਤਾਂ ਕੇਵਲ ਪੇਸ਼ ਕਰਨ ਵਾਲਾ ਹਾਂ, ਇਸ ਲਈ ਜਿਵੇਂ ਉਨ੍ਹਾਂ ਤੋਂ ਸੁਣੀਆਂ ਸਨ, ਉਨ੍ਹਾਂ ਨੂੰ ਸੰਭਵ ਤੌਰ ਤੇ ਉਸੇ ਤਰ੍ਹਾਂ ਹੀ ਪੇਸ਼ ਕਰਨ ਦਾ ਜਤਨ ਕਰ ਰਿਹਾ ਹਾਂ।

# ਪਹਿਲੀ ਦੁਪਹਿਰ

## ਲੂਣ ਦੀ ਅਦਾਇਗੀ
## ਅਰਥਾਤ ਜਮਨਾ ਦਾ ਲੂਣ ਮਾਣਿਕ ਨੇ ਕਿਵੇਂ ਅਦਾ ਕੀਤਾ

ਉਨ੍ਹਾਂ ਨੇ ਸਭ ਤੋਂ ਪਹਿਲੀ ਕਹਾਣੀ ਇਕ ਦਿਨ ਗਰਮੀ ਦੀ ਦੁਪਹਿਰ ਵਿਚ ਸੁਣਾਈ ਸੀ, ਜਦੋਂ ਅਸੀਂ ਲੂ ਦੇ ਡਰ ਤੋਂ ਕਮਰਾ ਚਾਰੋ ਪਾਸਿਉਂ ਬੰਦ ਕਰਕੇ ਸਿਰ ਦੇ ਹੇਠਾਂ ਗਿੱਲਾ ਤੌਲੀਆ ਰਖ ਕੇ ਚੁਪਚਾਪ ਲੇਟੇ ਹੋਏ ਸਾਂ। ਪ੍ਰਕਾਸ਼ ਤੇ ਉਂਕਾਰ ਤਾਸ਼ ਦੇ ਪੱਤੇ ਵੰਡ ਰਹੇ ਸਨ ਅਤੇ ਮੈਂ ਆਪਣੀ ਆਦਤ ਦੇ ਮੁਤਾਬਿਕ ਕੋਈ ਕਿਤਾਬ ਪੜ੍ਹਨ ਦੀ ਕੋਸ਼ਿਸ਼ ਕਰ ਰਿਹਾ ਸਾਂ। ਮਾਣਿਕ ਨੇ ਮੇਰੀ ਕਿਤਾਬ ਖੋਹ ਕੇ ਸੁੱਟ ਦਿੱਤੀ ਤੇ ਬਜੁਰਗਾਂ ਵਰਗੇ ਲਹਿਜੇ ਵਿਚ ਕਹਿਣ ਲੱਗੇ, ਇਹ ਮੁੰਡਾ ਬਿਲਕੁਲ ਨਿਕੰਮਾ ਨਿਕਲੇਗਾ। ਮੇਰੇ ਕਮਰੇ ਵਿਚ ਬੈਠ ਕੇ ਦੂਸਰਿਆਂ ਦੀਆਂ ਕਹਾਣੀਆਂ ਪੜ੍ਹਦਾ ਹੈ। ਛੀ ਛੀ, ਦੱਸ ਕਿੰਨੀਆਂ ਕਹਾਣੀਆਂ ਸੁਣੇਗਾ। ਸਾਰੇ ਉਠ ਬੈਠੇ ਤੇ ਮਾਣਿਕ ਮੁੱਲਾ ਤੋਂ ਕਹਾਣੀ ਸੁਣਨ ਦੀ ਜ਼ਿਦ ਕਰਨ ਲੱਗ ਪਏ। ਅੰਤ ਵਿਚ ਮਾਣਿਕ ਮੁੱਲਾ ਨੇ ਇਕ ਕਹਾਣੀ ਸੁਣਾਈ। ਜਿਸ ਵਿਚ ਉਨ੍ਹਾਂ ਦੇ ਕਹਿਣ ਅਨੁਸਾਰ ਉਨ੍ਹਾਂ ਨੇ ਇਸ ਗੱਲ ਦਾ ਵਿਸ਼ਲੇਸ਼ਣ ਕੀਤਾ ਸੀ ਕਿ ਪ੍ਰੇਮ ਨਾਮਕ ਭਾਵਨਾ ਕੋਈ ਰਹੱਸਮਈ, ਅਧਿਆਤਮਕ ਜਾਂ ਬਿਲਕੁਲ ਵਿਅਕਤੀਗਤ ਭਾਵਨਾ ਨਾ ਹੋ ਕੇ, ਵਾਸਤਵ ਵਿਚ ਇਕ ਮਾਨਵੀ ਸਮਾਜਿਕ ਭਾਵਨਾ ਹੈ, ਜੋ ਕਿ ਸਮਾਜ-ਵਿਵਸਥਾ ਤੋਂ ਅਨੁਸ਼ਾਸਿਤ ਹੁੰਦੀ ਹੈ ਤੇ ਉਸਦੀ ਨੀਂਹ ਆਰਥਿਕ-ਸੰਗਠਨ ਤੇ ਵਰਗ-ਸੰਬੰਧ ਉਤੇ ਕਾਇਮ ਹੈ।

ਨਿਯਮਾਂ ਅਨੁਸਾਰ ਪਹਿਲਾਂ ਉਨ੍ਹਾਂ ਨੇ ਕਹਾਣੀ ਦਾ ਸਿਰਲੇਖ ਦੱਸਿਆ : ਲੂਣ ਦੀ ਅਦਾਇਗੀ। ਇਸ ਸਿਰਲੇਖ ਉਤੇ ਨਾਵਲ-ਸਮਰਾਟ ਪ੍ਰੇਮ ਚੰਦ ਦੇ 'ਲੂਣ ਦਾ ਦਰੋਗਾ' ਦਾ ਕਾਫ਼ੀ ਪ੍ਰਭਾਵ ਲੱਗਦਾ ਸੀ ਪਰ ਕਥਾਵਸਤੂ ਬਿਲਕੁਲ ਮੌਲਿਕ ਸੀ। ਕਹਾਣੀ ਇਸ ਪ੍ਰਕਾਰ ਸੀ :

ਮਾਣਿਕ ਮੁੱਲਾ ਦੇ ਘਰ ਦੇ ਨੇੜੇ ਇਕ ਪੁਰਾਣੀ ਕੋਠੀ ਸੀ ਜਿਸਦੇ ਪਿੱਛੇ ਛੋਟਾ ਜਿਹਾ ਅਹਾਤਾ ਸੀ। ਅਹਾਤੇ ਵਿਚ ਇਕ ਗਾਂ ਰਹਿੰਦੀ ਸੀ, ਕੋਠੀ ਵਿਚ ਇਕ ਕੁੜੀ। ਕੁੜੀ ਦਾ ਨਾਂ ਜਮਨਾ ਸੀ, ਗਾਂ ਦਾ ਨਾਂ ਪਤਾ ਨਹੀਂ। ਗਾਂ ਬੁੱਢੀ ਸੀ, ਰੰਗ ਲਾਲ ਸੀ, ਸਿੰਗ ਨੁਕੀਲੇ ਸਨ। ਕੁੜੀ ਦੀ ਉਮਰ ਪੰਦਰਾਂ ਸਾਲ ਦੀ ਸੀ, ਰੰਗ ਕਣਕਵੰਨਾ (ਵਧੀਆ ਪੰਜਾਬੀ ਕਣਕ) ਤੇ ਸੁਭਾਅ ਮਿੱਠਾ, ਹੱਸਮੁਖ ਤੇ ਮਸਤ।

ਮਾਣਿਕ, ਜਿਸ ਦੀ ਉਮਰ ਸਿਰਫ਼ ਦਸ ਸਾਲ ਦੀ ਸੀ, ਉਸਨੂੰ ਜਮਨੀ ਕਹਿ ਕੇ ਭੱਜ ਜਾਂਦਾ ਸੀ ਤੇ ਉਹ ਵੱਡੀ ਹੋਣ ਦੇ ਨਾਤੇ ਜਦੋਂ ਕਦੀ ਮਾਣਿਕ ਨੂੰ ਫੜ ਲੈਂਦੀ ਸੀ ਤਾਂ ਉਸ ਦੇ ਦੋਵੇਂ ਕੰਨ ਮਰੋੜਦੀ ਤੇ ਮੌਕੇ-ਬੇਮੌਕੇ ਚੂੰਢੀ ਵੱਢ ਕੇ ਉਸਦਾ ਸਾਰਾ ਸਰੀਰ

ਲਾਲ ਕਰ ਦੇਂਦੀ। ਮਾਣਿਕ ਮੁੱਲਾ ਬਚਾਅ ਦਾ ਕੋਈ ਰਾਹ ਦੇਖ ਕੇ ਚੀਕਦੇ ਸਨ, ਮਾਫੀ ਮੰਗਦੇ ਸਨ ਤੇ ਭੱਜ ਜਾਂਦੇ ਸਨ।

ਪਰ ਜਮਨਾ ਦੇ ਦੋ ਕੰਮ ਮਾਣਿਕ ਮੁੱਲਾ ਦੇ ਸਪੁਰਦ ਸਨ। ਇਲਾਹਾਬਾਦ ਤੋਂ ਨਿਕਲਣ ਵਾਲੀਆਂ ਜਿੰਨੀਆਂ ਸਸਤੀ ਕਿਸਮ ਦੀਆਂ ਪ੍ਰਤਿਕਾਵਾਂ ਹੁੰਦੀਆਂ ਸਨ, ਉਹ ਜਮਨਾ ਉਨ੍ਹਾਂ ਤੋਂ ਹੀ ਮੰਗਵਾਉਂਦੀ ਸੀ ਤੇ ਸ਼ਹਿਰ ਦੇ ਕਿਸੇ ਵੀ ਸਿਨੇਮਾਘਰ ਵਿਚ ਜੇ ਨਵੀਂ ਤਸਵੀਰ ਆਈ ਹੋਵੇ ਤਾਂ ਉਸਦੇ ਗਾਣਿਆਂ ਦੀ ਕਿਤਾਬ ਵੀ ਮਾਣਿਕ ਨੂੰ ਖ਼ਰੀਦ ਕੇ ਲਿਆਉਣੀ ਪੈਂਦੀ ਸੀ। ਇਸ ਤਰ੍ਹਾਂ ਜਮਨਾ ਦੀ ਘਰੇਲੂ ਲਾਇਬ੍ਰੇਰੀ ਦਿਨੋ ਦਿਨ ਵਧਦੀ ਜਾ ਰਹੀ ਸੀ।

ਸਮਾਂ ਬੀਤਦਿਆਂ ਕਿੰਨੀ ਦੇਰ ਲੱਗਦੀ ਹੈ। ਕਹਾਣੀਆਂ ਪੜ੍ਹਦੇ-ਪੜ੍ਹਦੇ ਤੇ ਸਿਨੇਮਾ ਦੇ ਗੀਤ ਯਾਦ ਕਰਦੇ ਕਰਦੇ ਜਮਨਾ ਵੀਹ ਵਰ੍ਹਿਆਂ ਦੀ ਹੋ ਗਈ ਤੇ ਮਾਣਿਕ ਪੰਦਰਾਂ ਵਰ੍ਹੇ ਦਾ ਤੇ ਰੱਬ ਦੀ ਮਾਇਆ ਵੇਖੋ ਕਿ ਜਮਨਾ ਦਾ ਵਿਆਹ ਕਿਤੇ ਤੈਅ ਨਾ ਹੋਇਆ। ਉਂਜ ਗੱਲ ਚਲੀ ਸੀ। ਨੇੜੇ ਹੀ ਰਹਿਣ ਵਾਲੇ ਮਹੇਸਰ ਦਲਾਲ ਦੇ ਮੁੰਡੇ ਤੰਨਾ ਦੇ ਬਾਰੇ ਵਿਚ ਸਾਰਾ ਮੁਹੱਲਾ ਕਿਹਾ ਕਰਦਾ ਸੀ ਕਿ ਜਮਨਾ ਦਾ ਵਿਆਹ ਇਸੇ ਨਾਲ ਹੋਵੇਗਾ, ਕਿਉਂਕਿ ਤੰਨਾ ਤੇ ਜਮਨਾ ਵਿਚ ਬਹੁਤ ਬਣਦੀ ਸੀ। ਤੰਨਾ ਜਮਨਾ ਦੀ ਬਰਾਦਰੀ ਦਾ ਵੀ ਸੀ ਹਾਲਾਂ ਕਿ ਕੁਝ ਥੱਲੇ ਦੇ ਗੋਤ ਦਾ ਸੀ ਅਤੇ ਸਭ ਤੋਂ ਵੱਡੀ ਗੱਲ ਇਹ ਸੀ ਕਿ ਮਹੇਸਰ ਦਲਾਲ ਤੋਂ ਸਾਰਾ ਮੁਹੱਲਾ ਡਰਦਾ ਸੀ। ਮਹੇਸਰ ਬਹੁਤ ਹੀ ਝਗੜਾਲੂ, ਘਮੰਡੀ ਤੇ ਲਫੰਗਾ ਸੀ, ਤੰਨਾ ਓਨਾ ਹੀ ਸਿੱਧਾ, ਸਾਊ, ਚਰਿੱਤਰਵਾਨ; ਤੇ ਸਾਰਾ ਮੁਹੱਲਾ ਉਸਦੀ ਤਾਰੀਫ ਕਰਦਾ ਸੀ।

ਪਰ ਪਹਿਲਾਂ ਹੀ ਕਿਹਾ ਜਾ ਚੁਕਿਆ ਹੈ ਕਿ ਤੰਨਾ ਥੋੜ੍ਹੇ ਥੱਲੇ ਦੇ ਗੋਤ ਦਾ ਸੀ, ਤੇ ਜਮਨਾ ਦਾ ਖ਼ਾਨਦਾਨ ਸਾਰੀ ਬਰਾਦਰੀ ਵਿਚ ਖਰੇ ਤੇ ਉਚੇ ਹੋਣ ਲਈ ਪ੍ਰਸਿੱਧ ਸੀ। ਇਸ ਲਈ ਜਮਨਾ ਦੀ ਮਾਂ ਰਾਜ਼ੀ ਨਹੀਂ ਸੀ। ਚੂੰਕਿ ਜਮਨਾ ਦੇ ਪਿਤਾ ਬੈਂਕ ਵਿਚ ਸਾਧਾਰਣ ਕਲਰਕ ਮਾਤਰ ਸਨ ਤੇ ਤਨਖ਼ਾਹ ਨਾਲ ਕੀ ਬਣਦਾ ਸੀ, ਤੀਜ਼-ਤਿਉਹਾਰ, ਮੁੰਡਨ ਅਤੇ ਹੋਰ ਰੀਤਾਂ ਵਿਚ ਹਰ ਸਾਲ ਜਮ੍ਹਾ ਰਕਮ ਖ਼ਰਚ ਕਰਨੀ ਪੈਂਦੀ ਸੀ ਇਸ ਲਈ ਜਿਵੇਂ ਹਰ ਮੱਧ ਸ਼੍ਰੇਣੀ ਦੇ ਪਰਿਵਾਰ ਵਿਚ ਪਿਛਲੀ ਲੜਾਈ ਵਿਚ ਹੋਇਆ ਹੈ, ਬਹੁਤ ਜਲਦੀ ਸਾਰਾ ਜਮ੍ਹਾ ਹੋਇਆ ਰੁਪਇਆ ਖ਼ਰਚ ਹੋ ਗਿਆ ਤੇ ਵਿਆਹ ਦੇ ਲਈ ਫੁੱਟੀ ਕੌਡੀ ਵੀ ਨਾ ਬਚੀ।

ਅਤੇ ਵਿਚਾਰੀ ਜਮਨਾ ਤੰਨਾ ਨਾਲ ਗੱਲਬਾਤ ਟੁੱਟ ਜਾਣ ਤੋਂ ਬਾਅਦ ਬਹੁਤ ਰੋਈ, ਬਹੁਤ ਰੋਈ। ਫਿਰ ਉਸਨੇ ਹੰਝੂ ਪੂੰਝੇ, ਫਿਰ ਸਿਨੇਮਾ ਦੇ ਗੀਤ ਯਾਦ ਕੀਤੇ ਅਤੇ ਇਸ ਤਰ੍ਹਾਂ ਹੁੰਦੇ ਹੁੰਦੇ ਇਕ ਦਿਨ ਵੀਹ ਦੀ ਉਮਰ ਵੀ ਪਾਰ ਕਰ ਗਈ ਤੇ ਮਾਣਿਕ ਦਾ ਇਹ ਹਾਲ ਕਿ ਜਿਉਂ ਜਿਉਂ ਜਮਨਾ ਵੱਧਦੀ ਜਾਵੇ ਤਿਉਂ ਤਿਉਂ ਉਹ ਏਧਰ-ਓਧਰ ਪਤਲੀ-ਮੋਟੀ ਹੁੰਦੀ ਜਾਏ ਤੇ ਇਹੋ ਜਿਹੀ ਕਿ ਮਾਣਿਕ ਨੂੰ ਚੰਗੀ ਵੀ ਲੱਗੇ ਤੇ ਭੈੜੀ ਵੀ। ਪਰ ਇਕ ਆਦਤ ਉਸਨੂੰ ਮਾੜੀ ਪੈ ਗਈ ਸੀ ਕਿ ਮਾਣਿਕ ਮੁੱਲਾ ਉਸਨੂੰ ਚਿੜਾਵੇ ਜਾਂ ਨਾ ਚਿੜਾਵੇ, ਉਹ ਉਨ੍ਹਾਂ ਨੂੰ ਮਿਲਦਿਆਂ ਹੀ ਇਸ ਤਰ੍ਹਾਂ ਦਬੋਚਦੀ ਸੀ ਕਿ ਮਾਣਿਕ ਮੁੱਲਾ ਦਾ ਦਮ ਘੁੱਟਣ ਲੱਗ ਪੈਂਦਾ ਸੀ ਤੇ ਇਸ ਲਈ ਮਾਣਿਕ ਮੁੱਲਾ ਉਸਦੇ ਪਰਛਾਵੇਂ ਤੋਂ ਵੀ ਕਤਰਾਉਂਦਾ ਸੀ।

ਪਰ ਕਿਸਮਤ ਦੀ ਮਾਰ ਵੇਖੋ ਕਿ ਉਸੇ ਵੇਲੇ ਮੁਹੱਲੇ ਵਿਚ ਧਰਮ ਦੀ ਲਹਿਰ ਚਲ ਪਈ ਤੇ ਸਾਰੀਆਂ ਔਰਤਾਂ ਜਿਨ੍ਹਾਂ ਦੀਆਂ ਕੁੜੀਆਂ ਅਣਵਿਆਹੀਆਂ ਰਹਿ ਗਈਆਂ ਸਨ, ਜਿਨ੍ਹਾਂ ਦੇ ਪਤੀ ਹੱਥੋਂ ਨਿਕਲੇ ਜਾ ਰਹੇ ਸਨ, ਜਿਨ੍ਹਾਂ ਦੇ ਮੁੰਡੇ ਲੜਾਈ ਵਿਚ ਚਲੇ ਗਏ ਸਨ, ਜਿਨ੍ਹਾਂ ਦੇ ਜੇਵਰ ਵਿੱਕ ਗਏ ਸਨ, ਜਿਨ੍ਹਾਂ ਤੇ ਕਰਜ਼ਾ ਚੜ੍ਹ ਗਿਆ ਸੀ, ਸਾਰਿਆਂ ਨੇ ਭਗਵਾਨ ਦੀ ਸ਼ਰਣ ਲੈ ਲਈ ਤੇ ਕੀਰਤਨ ਸ਼ੁਰੂ ਹੋ ਗਏ ਤੇ ਕੰਠੀਆਂ ਲਈਆਂ ਜਾਣ ਲੱਗ ਪਈਆ। ਮਾਣਿਕ ਦੀ ਭਰਜਾਈ ਨੇ ਵੀ ਹਨੂਮਾਨ-ਚੌਤਰੇ ਵਾਲੇ ਬ੍ਰਹਮਚਾਰੀ ਤੋਂ ਕੰਠੀ ਲਈ ਤੇ ਨੇਮ ਨਾਲ ਦੋਨੋਂ ਵਕਤ ਭੋਗ ਲਵਾਉਣ ਲੱਗ ਪਈ ਤੇ ਸਵੇਰੇ ਸ਼ਾਮ ਪਹਿਲੀ ਟਿੱਕੀ ਗਊ ਮਾਤਾ ਦੇ ਨਾਂ ਸੇਕਣ ਲੱਗ ਪਈ। ਘਰ ਵਿਚ ਗਾਂ ਹੈ ਨਹੀਂ ਸੀ, ਇਸ ਲਈ ਕੋਠੀ ਦੀ ਬੁੱਢੀ ਗਾਂ ਨੂੰ ਉਹ ਟਿੱਕੀ ਦੋਵੇਂ ਵੇਲੇ ਖੁਆਈ ਜਾਂਦੀ ਸੀ। ਦੁਪਹਿਰ ਨੂੰ ਤਾਂ ਮਾਣਿਕ ਸਕੂਲ ਚਲੇ ਜਾਂਦੇ ਸਨ, ਦਿਨ ਦਾ ਵੇਲਾ ਹੁੰਦਾ ਸੀ, ਇਸ ਲਈ ਭਰਜਾਈ ਆਪ ਹੀ ਚਾਦਰ ਲੈ ਕੇ ਗਾਂ ਨੂੰ ਰੋਟੀ ਖੁਆ ਆਉਂਦੀ ਸੀ ਪਰ ਰਾਤ ਨੂੰ ਮਾਣਿਕ ਮੁੱਲਾ ਨੂੰ ਹੀ ਜਾਣਾ ਪੈਂਦਾ ਸੀ।

ਗਾਂ ਦੇ ਅਹਾਤੇ ਦੇ ਨੇੜੇ ਜਾਂਦਿਆ ਦੀ ਰੂਹ ਕੰਬਦੀ ਸੀ। ਜਮਨਾ ਦਾ ਕੰਨ ਖਿੱਚਣਾ ਉਨ੍ਹਾਂ ਨੂੰ ਚੰਗਾ ਨਹੀਂ ਲੱਗਦਾ ਸੀ (ਤੇ ਚੰਗਾ ਵੀ ਲੱਗਦਾ ਸੀ) ਇਸ ਲਈ ਡਰ ਦੇ ਮਾਰੇ ਰਾਮ ਦਾ ਨਾਂ ਲੈਂਦੇ ਹੋਏ ਉਹ ਖੁਸ਼ੀ ਖੁਸ਼ੀ ਗਾਂ ਦੇ ਅਹਾਤੇ ਵਲ ਜਾਇਆ ਕਰਦੇ ਸਨ।

ਇਕ ਦਿਨ ਇੰਜ ਹੋਇਆ ਕਿ ਮਾਣਿਕ ਮੁੱਲਾ ਦੇ ਘਰ ਪ੍ਰਾਹੁਣੇ ਆ ਗਏ ਤੇ ਖਾਣ-ਪੀਣ ਵਿਚ ਰਾਤ ਜ਼ਿਆਦਾ ਹੀ ਬੀਤ ਗਈ। ਮਾਣਿਕ ਸੌਂ ਗਏ ਤਾਂ ਉਨ੍ਹਾਂ ਦੀ ਭਰਜਾਈ ਨੇ ਉਨ੍ਹਾਂ ਨੂੰ ਜਗਾ ਕੇ ਟਿੱਕੀ ਦਿੱਤੀ ਕੇ ਕਿਹਾ, "ਗਊ ਨੂੰ ਦੇ ਆ।" ਮਾਣਿਕ ਨੇ ਬੜੀ ਬਹਾਨੇਬਾਜ਼ੀ ਕੀਤੀ ਪਰ ਉਸਦੀ ਇਕ ਨਾ ਚਲੀ। ਅਖ਼ੀਰ ਅੱਖਾਂ ਮਲਦੇ ਮਲਦੇ ਅਹਾਤੇ ਦੇ ਕੋਲ ਪਹੁੰਚੇ, ਤਾਂ ਕੀ ਦੇਖਦੇ ਹਨ ਕਿ ਗਾਂ ਦੇ ਕੋਲ ਤੂੜੀ ਵਾਲੀ ਕੋਠੜੀ ਦੇ ਦਰਵਾਜ਼ੇ ਉਤੇ ਕੋਈ ਪਰਛਾਵਾਂ ਬਿਲਕੁਲ ਕੱਫ਼ਨ ਵਰਗੇ ਚਿੱਟੇ ਕਪੜੇ ਪਾਈ ਖੜਾ ਹੈ। ਉਨ੍ਹਾਂ ਦਾ ਕਾਲਜਾ ਧੱਕ ਧੱਕ ਕਰਨ ਲੱਗ ਪਿਆ, ਪਰ ਉਨ੍ਹਾਂ ਨੇ ਸੁਣਿਆ ਹੋਇਆ ਸੀ ਕਿ ਭੂਤ-ਪ੍ਰੇਤ ਦੇ ਅੱਗੇ ਆਦਮੀ ਨੂੰ ਹਿੰਮਤ ਰਖਣੀ ਚਾਹੀਦੀ ਹੈ ਤੇ ਉਸਨੂੰ ਪਿੱਠ ਨਹੀਂ ਵਿਖਾਉਣੀ ਚਾਹੀਦੀ, ਨਹੀਂ ਤਾਂ ਉਸੇ ਵੇਲੇ ਆਦਮੀ ਦਾ ਅੰਤ ਹੋ ਜਾਂਦਾ ਹੈ।

ਮਾਣਿਕ ਮੁੱਲਾ ਛਾਤੀ ਤਾਣ ਕੇ ਅਤੇ ਕੰਬਦੇ ਹੋਏ ਪੈਰਾਂ ਨੂੰ ਸੰਭਾਲਦੇ ਹੋਏ ਅੱਗੇ ਵਧਦੇ ਗਏ ਤੇ ਉਹ ਔਰਤ ਉਥੋਂ ਦੀ ਉਹਲ਼ੇ ਹੋ ਗਈ। ਉਨ੍ਹਾਂ ਨੇ ਵਾਰ ਵਾਰ ਅੱਖਾਂ ਮਲ ਕੇ ਵੇਖਿਆ, ਉਥੇ ਕੋਈ ਨਹੀਂ ਸੀ। ਉਨ੍ਹਾਂ ਨੇ ਸੁੱਖ ਦਾ ਸਾਹ ਲਿਆ, ਗਾਂ ਨੂੰ ਟਿੱਕੀ ਦਿੱਤੀ ਤੇ ਵਾਪਸ ਮੁੜ ਪਏ। ਏਨੇ ਵਿਚ ਉਨ੍ਹਾਂ ਨੂੰ ਲੱਗਾ ਕਿ ਕੋਈ ਉਨ੍ਹਾਂ ਦਾ ਨਾਂ ਲੈ ਕੇ ਬੁਲਾ ਰਿਹਾ ਹੈ। ਮਾਣਿਕ ਮੁੱਲਾ ਚੰਗੀ ਤਰ੍ਹਾਂ ਜਾਣਦੇ ਸਨ ਕਿ ਭੂਤ-ਪ੍ਰੇਤ ਮੁਹੱਲੇ ਦੇ ਸਾਰੇ ਮੁੰਡਿਆ ਦੇ ਨਾਂ ਜਾਣਦੇ ਸਨ, ਇਸ ਲਈ ਉਨ੍ਹਾਂ ਨੇ ਰੁਕਣਾ ਮੁਨਾਸਿਬ ਨਾ ਸਮਝਿਆ। ਪਰ ਆਵਾਜ਼ ਨੇੜੇ ਆਉਂਦੀ ਗਈ ਤੇ ਅਚਾਨਕ ਕਿਸੇ ਨੇ ਪਿਛੋਂ ਆ ਕੇ ਮਾਣਿਕ ਮੁੱਲਾ ਦਾ ਕਾਲਰ ਫੜ ਲਿਆ। ਮਾਣਿਕ ਮੁੱਲਾ ਸੰਘ ਪਾੜ ਕੇ ਚੀਕਣ ਹੀ ਲੱਗੇ ਸਨ ਕਿ ਕਿਸੇ ਨੇ ਉਨ੍ਹਾਂ ਦੇ ਮੂੰਹ ਤੇ ਹੱਥ ਰੱਖ ਦਿੱਤਾ। ਉਹ ਉਸ ਛੋਹ ਨੂੰ ਪਛਾਣਦੇ ਸਨ। ਜਮਨਾ!

ਪਰ ਜਮਨਾ ਨੇ ਕੰਨ ਨਾ ਮਰੋੜੇ। ਕਹਿਣ ਲੱਗੀ, ਆ ਜਾਓ। ਮਾਣਿਕ ਮੁੱਲਾ ਮਜਬੂਰ

ਸਨ। ਚੁੱਪਚਾਪ ਚਲਦੇ ਗਏ ਤੇ ਬੈਠ ਗਏ। ਹੁਣ ਮਾਣਿਕ ਵੀ ਚੁੱਪ ਤੇ ਜਮਨਾ ਵੀ ਚੁੱਪ। ਮਾਣਿਕ ਜਮਨਾ ਨੂੰ ਵੇਖੇ, ਜਮਨਾ ਮਾਣਿਕ ਨੂੰ ਵੇਖੇ ਤੇ ਗਾਂ ਉਨ੍ਹਾਂ ਦੋਵਾਂ ਨੂੰ ਵੇਖੇ। ਥੋੜ੍ਹੀ ਦੇਰ ਬਾਅਦ ਮਾਣਿਕ ਨੇ ਘਬਰਾ ਕੇ ਕਿਹਾ, "ਮੈਨੂੰ ਜਾਣ ਦੇ ਜਮਨਾ।" ਜਮਨਾ ਨੇ ਕਿਹਾ, "ਬੈਠ ਗੱਲਾਂ ਕਰ ਮਾਣਿਕ। ਮਨ ਘਬਰਾਉਂਦਾ ਹੈ।"

ਮਾਣਿਕ ਫਿਰ ਬੈਠ ਗਿਆ। ਹੁਣ ਗੱਲ ਕਰੇ ਤਾਂ ਕੀ ਕਰੇ? ਉਨ੍ਹਾਂ ਦੀ ਕਲਾਸ ਵਿਚ ਉਨ੍ਹਾਂ ਦਿਨਾਂ ਵਿਚ ਭੂਗੋਲ ਵਿਚ ਸਵੇਜ਼ ਨਹਿਰ, ਇਤਿਹਾਸ ਵਿਚ ਸਮਰਾਟ ਜਲਾਲੁਦੀਨ ਅਕਬਰ, ਹਿੰਦੀ ਵਿਚ 'ਇਤਿਆਦਿ ਦੀ ਆਤਮਕਥਾ' ਤੇ ਅੰਗ੍ਰੇਜ਼ੀ ਵਿਚ 'ਰੈੱਡ ਰਾਇਡਿੰਗ ਹੁੱਡ' ਪੜ੍ਹਾਈ ਜਾ ਰਹੀ ਸੀ। ਪਰ ਜਮਨਾ ਨਾਲ ਇਸ ਬਾਰੇ ਕੀ ਗੱਲਾਂ ਕਰਨ। ਥੋੜ੍ਹੀ ਦੇਰ ਬਾਅਦ ਮਾਣਿਕ ਖਿਝ ਕੇ ਕਹਿਣ ਲੱਗੇ, "ਮੈਨੂੰ ਜਾਣ ਦੇ ਜਮਨਾ, ਨੀਂਦ ਆ ਰਹੀ ਹੈ।"

"ਅਜੇ ਕਿਹੜੀ ਰਾਤ ਬੀਤ ਚਲੀ ਹੈ। ਬੈਠ ਜਾ।" ਕੰਨ ਫੜ ਕੇ ਜਮਨਾ ਬੋਲੀ। ਮਾਣਿਕ ਨੇ ਘਬਰਾ ਕੇ ਕਿਹਾ, "ਨੀਂਦ ਆ ਰਹੀ, ਭੁੱਖ ਲੱਗ ਰਹੀ ਹੈ।"

ਭੁੱਖ ਲੱਗ ਰਹੀ ਹੈ। ਚੰਗਾ ਜਾਈਂ ਨਾ। ਮੈਂ ਹੁਣੇ ਆਈ।" ਕਹਿ ਕੇ ਜਮਨਾ ਝੱਟਪਟ ਪਿਛਲੇ ਵਿਹੜੇ 'ਚੋਂ ਹੋ ਕੇ ਅੰਦਰ ਚਲੀ ਗਈ। ਮਾਣਿਕ ਦੀ ਸਮਝ ਵਿਚ ਨਹੀਂ ਆਇਆ ਕਿ ਅੱਜ ਜਮਨਾ ਅਚਾਨਕ ਏਨੀ ਦਿਆਲੂ ਕਿਵੇਂ ਹੋ ਰਹੀ ਹੈ। ਏਨੇ ਵਿਚ ਹੀ ਜਮਨਾ ਵਾਪਸ ਆ ਗਈ ਤੇ ਪੱਲੇ ਦੇ ਥੱਲਿਉਂ ਦੋ-ਚਾਰ ਪੂੜੇ ਕੱਢਦਿਆਂ ਕਹਿਣ ਲੱਗੀ, "ਲੈ ਖਾ ਲੈ। ਅੱਜ ਤਾਂ ਮਾਂ ਭਾਗਵਤ ਦੀ ਕਥਾ ਸੁਣਨ ਗਈ ਹੋਈ ਹੈ।" ਤੇ ਜਮਨਾ ਉਸੇ ਤਰ੍ਹਾਂ ਮਾਣਿਕ ਨੂੰ ਆਪਣੇ ਵੱਲ ਖਿੱਚ ਕੇ ਪੂੜੇ ਖੁਆਉਣ ਲੱਗ ਪਈ।

ਇਕ ਹੀ ਪੂੜਾ ਖਾਣ ਤੋਂ ਬਾਅਦ ਮਾਣਿਕ ਮੁੱਲਾ ਉਠਣ ਲੱਗੇ ਤਾਂ ਜਮਨਾ ਬੋਲੀ, "ਹੋਰ ਖਾ ਲੈ।" ਤਾਂ ਮਾਣਿਕ ਮੁੱਲਾ ਨੇ ਉਸਨੂੰ ਦੱਸਿਆ ਕਿ ਮਿੱਠੇ ਪੂੜੇ ਉਨ੍ਹਾਂ ਨੂੰ ਚੰਗੇ ਨਹੀਂ ਲੱਗਦੇ, ਉਨ੍ਹਾਂ ਨੂੰ ਵੇਸਣ ਦੇ ਲੂਣੇ ਪੂੜੇ ਚੰਗੇ ਲੱਗਦੇ ਹਨ।

"ਚੰਗਾ ਕੱਲ੍ਹ ਤੇਰੇ ਲਈ ਵੇਸਣ ਦੇ ਲੂਣੇ ਪੂੜੇ ਬਣਾ ਕੇ ਰੱਖਾਂਗੀ। ਕੱਲ੍ਹ ਆਏਂਗੀ? ਕਥਾ ਤਾਂ ਸੱਤ ਦਿਨਾਂ ਤਕ ਹੋਵੇਗੀ।" ਮਾਣਿਕ ਨੇ ਸੁੱਖ ਦਾ ਸਾਹ ਲਿਆ ਤੇ ਉਠ ਖੜੇ ਹੋਏ। ਮੁੜ ਕੇ ਆਏ ਤਾਂ ਭਰਜਾਈ ਸੁੱਤੀ ਪਈ ਸੀ। ਮਾਣਿਕ ਮੁੱਲਾ ਚੁੱਪਚਾਪ ਗਊ ਮਾਤਾ ਦਾ ਧਿਆਨ ਕਰਦੇ ਹੋਏ ਸੌਂ ਗਏ।

ਦੂਜੇ ਦਿਨ ਮਾਣਿਕ ਮੁੱਲਾ ਨੇ ਜਾਣ ਦੀ ਕੋਸ਼ਿਸ਼ ਕੀਤੀ, ਕਿਉਂਕਿ ਉਨ੍ਹਾਂ ਨੂੰ ਜਾਣ ਤੋਂ ਡਰ ਵੀ ਲੱਗਦਾ ਸੀ ਤੇ ਉਹ ਜਾਣਾ ਵੀ ਚਾਹੁੰਦੇ ਸਨ। ਪਰ ਪਤਾ ਨਹੀਂ ਕਿਹੜੀ ਚੀਜ਼ ਸੀ ਜੋ ਉਨ੍ਹਾਂ ਨੂੰ ਅੰਦਰੋਂ ਅੰਦਰ ਕਹਿੰਦੀ ਸੀ, "ਮਾਣਿਕ ਇਹ ਬੜੀ ਭੈੜੀ ਗੱਲ ਹੈ। ਜਮਨਾ ਚੰਗੀ ਕੁੜੀ ਨਹੀਂ।" ਤੇ ਉਨ੍ਹਾਂ ਦੇ ਅੰਦਰ ਹੀ ਕੋਈ ਦੂਜੀ ਚੀਜ਼ ਸੀ ਜੋ ਕਹਿੰਦੀ ਸੀ, "ਚਲੋ ਮਾਣਿਕ। ਤੇਰਾ ਕੀ ਵਿਗੜਦਾ ਹੈ। ਚਲੋ ਵੇਖੀਏ ਤਾਂ ਸਹੀ ਕੀ ਹੈ?" ਤੇ ਇਨ੍ਹਾਂ ਦੋਨਾਂ ਤੋਂ ਵੱਡੀ ਚੀਜ਼ ਸੀ ਲੂਣੇ ਵੇਸਣ ਦਾ ਪੂੜਾ ਜਿਸ ਦੇ ਲਈ ਨਾਸਮਝ ਮਾਣਿਕ ਮੁੱਲਾ ਆਪਣਾ ਲੋਕ ਪਰਲੋਕ ਦੋਨੋਂ ਵਿਗਾੜਨ ਲਈ ਤਿਆਰ ਸਨ।

ਉਸ ਦਿਨ ਮਾਣਿਕ ਮੁੱਲਾ ਗਏ ਤਾਂ ਜਮਨਾ ਨੇ ਕੱਚੇ ਪੀਲੇ ਰੰਗ ਦੀ ਵਾਇਲ ਦੀ ਸਾੜ੍ਹੀ ਪਾਈ ਹੋਈ ਸੀ, ਆਰਕੰਡੀ ਦਾ ਪਤਲਾ ਬਲਾਊਜ਼ ਪਾਇਆ ਹੋਇਆ ਸੀ, ਦੋ ਗੁੱਤਾਂ ਕੀਤੀਆਂ ਹੋਈਆਂ ਸਨ ਮੱਥੇ ਉਤੇ ਚਮਕਦੀ ਬਿੰਦੀ ਲਾਈ ਹੋਈ ਸੀ। ਮਾਣਿਕ ਆਮ ਤੌਰ ਤੇ ਦੇਖਦੇ ਸਨ ਕਿ ਜਦੋਂ ਕੁੜੀਆਂ ਸਕੂਲ ਜਾਂਦੀਆਂ ਸਨ ਤਾਂ ਇਸੇ ਤਰ੍ਹਾਂ ਸੱਜ-ਧੱਜ ਕੇ

ਜਾਂਦੀਆਂ ਸਨ, ਘਰ ਵਿਚ ਤਾਂ ਮੈਲੀ ਧੋਤੀ ਪਾ ਕੇ ਫ਼ਰਸ਼ ਤੇ ਬੈਠ ਕੇ ਗੱਲਾਂ ਕਰਿਆ ਕਰਦੀਆਂ ਸਨ, ਇਸ ਲਈ ਉਨ੍ਹਾਂ ਨੂੰ ਬੜੀ ਹੈਰਾਨੀ ਹੋਈ।

ਸਕੂਲ? ਸਕੂਲ ਜਾਣਾ ਤਾਂ ਮਾਂ ਨੇ ਚਾਰ ਸਾਲ ਪਹਿਲਾਂ ਹੀ ਛੁਡਾ ਦਿੱਤਾ ਸੀ। ਘਰ ਵਿਚ ਬੈਠੀ ਬੈਠੀ ਕਹਾਣੀਆਂ ਪੜ੍ਹਦੀ ਰਹਿੰਦੀ ਹਾਂ ਜਾਂ ਸੁੱਤੀ ਰਹਿੰਦੀ ਹਾਂ। ਮਾਣਿਕ ਮੁੱਲਾ ਦੀ ਸਮਝ ਵਿਚ ਨਾ ਆਇਆ ਕਿ ਜਦੋਂ ਦਿਨ ਭਰ ਸੌਣਾ ਹੀ ਹੈ ਤਾਂ ਇਸ ਸੱਜ-ਧੱਜ ਦੀ ਕੀ ਲੋੜ ਹੈ। ਮਾਣਿਕ ਹੈਰਾਨੀ ਨਾਲ ਮੂੰਹ ਖੋਲ੍ਹੇ ਵੇਖਦੇ ਹੀ ਰਹੇ ਤਾਂ ਜਮਨਾ ਬੋਲੀ, "ਅੱਖਾਂ ਪਾੜ ਪਾੜ ਕੇ ਕੀ ਦੇਖ ਰਹੇ ਹੋ। ਅਸਲੀ ਜਰਮਨੀ ਦੀ ਆਰਕੰਡੀ ਹੈ। ਚਾਚਾ ਕਲਕੱਤੇ ਤੋਂ ਲਿਆਏ ਸਨ। ਵਿਆਹ ਲਈ ਰੱਖੀ ਹੋਈ ਸੀ। ਇਹ ਵੇਖੋ ਛੋਟੇ-ਛੋਟੇ ਫੁੱਲ ਵੀ ਬਣੇ ਹੋਏ ਹਨ।"

ਮਾਣਿਕ ਮੁੱਲਾ ਨੂੰ ਬਹੁਤ ਹੈਰਾਨੀ ਹੋਈ, ਉਸ ਆਰਕੰਡੀ ਨੂੰ ਛੋਹ ਕੇ ਜੋ ਕਲਕੱਤੇ ਤੋਂ ਆਈ ਸੀ, ਅਸਲੀ ਜਰਮਨੀ ਦੀ ਸੀ ਤੇ ਜਿਸ ਉਤੇ ਛੋਟੇ ਛੋਟੇ ਫੁੱਲ ਬਣੇ ਹੋਏ ਸਨ।

ਮਾਣਿਕ ਮੁੱਲਾ ਜਦੋਂ ਗਾਂ ਨੂੰ ਟਿੱਕੀ ਖੁਆ ਚੁਕੇ ਤਾਂ ਜਮਨਾ ਨੇ ਵੇਸਣ ਦੇ ਲੂਣੇ ਪੂੜੇ ਕੱਢੇ। ਪਰ ਕਿਹਾ, "ਪਹਿਲਾਂ ਬੈਠ ਜਾ ਫਿਰ ਖੁਆਵਾਂਗੀ।" ਮਾਣਿਕ ਚੁੱਪਚਾਪ ਤੁਰਨ ਲੱਗ ਪਏ। ਜਮਨਾ ਨੇ ਛੋਟੀ ਜਿਹੀ ਬੈਟਰੀ ਜਲਾ ਦਿੱਤੀ ਪਰ ਮਾਣਿਕ ਡਰ ਦੇ ਮਾਰੇ ਕੰਬ ਰਹੇ ਸਨ। ਉਨ੍ਹਾਂ ਨੂੰ ਹਰ ਪਲ ਇਹ ਹੀ ਲੱਗਦਾ ਸੀ ਕਿ ਤੂੜੀ 'ਚੋਂ ਹੁਣੇ ਸੱਪ ਨਿਕਲਿਆ, ਹੁਣ ਬਿੱਛੂ ਨਿਕਲਿਆ, ਹੁਣ ਕਿਰਲੀ ਨਿਕਲੀ। ਭਰੇ ਹੋਏ ਗਲੇ ਨਾਲ ਕਹਿਣ ਲੱਗੇ, "ਅਸੀਂ ਨਹੀਂ ਖਾਵਾਂਗੇ। ਸਾਨੂੰ ਜਾਣ ਦੇ।"

ਜਮਨਾ ਬੋਲੀ, "ਕੈਥੇ (ਇਕ ਖੱਟਾ ਫਲ) ਦੀ ਚੱਟਣੀ ਵੀ ਹੈ।" ਹੁਣ ਮਾਣਕ ਮੁੱਲਾ ਮਜ਼ਬੂਰ ਹੋ ਗਏ। ਕੈਥ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਪਸੰਦ ਸੀ। ਅਖ਼ੀਰ ਵਿਚ ਸੱਪ-ਬਿੱਛੂ ਦੇ ਡਰ ਨੂੰ ਦਿਲ ਵਿਚੋਂ ਕੱਢ ਕੇ ਕਿਸੇ ਤਰ੍ਹਾਂ ਉਹ ਬੈਠ ਗਏ। ਫਿਰ ਉਹੀ ਕਿ ਜਮਨਾ ਮਾਣਿਕ ਨੂੰ ਵੇਖੇ ਤੇ ਮਾਣਿਕ ਜਮਨਾ ਨੂੰ, ਤੇ ਗਾਂ ਉਨ੍ਹਾਂ ਦੋਨਾਂ ਨੂੰ। ਜਮਨਾ ਕਹਿਣ ਲੱਗੀ, "ਕੋਈ ਗੱਲ ਕਰ, ਮਾਣਿਕ।" ਜਮਨਾ ਚਾਹੁੰਦੀ ਸੀ ਕਿ ਮਾਣਿਕ ਉਸਦੇ ਕਪੜਿਆਂ ਬਾਰੇ ਕੋਈ ਗੱਲ ਕਰੇ, ਪਰ ਜਦੋਂ ਮਾਣਿਕ ਨਾ ਸਮਝਿਆ ਤਾਂ ਉਹ ਆਪ ਕਹਿਣ ਲੱਗੀ, "ਮਾਣਿਕ, ਇਹ ਕਪੜਾ ਚੰਗਾ ਹੈ?" "ਬਹੁਤ ਚੰਗਾ ਹੈ ਜਮਨਾ।" ਮਾਣਿਕ ਨੇ ਕਿਹਾ।

"ਪਰ ਵੇਖੋ, ਤੰਨਾ ਹੈ ਨਾ, ਉਹ ਹੀ ਆਪਣਾ ਤੰਨਾ। ਉਸ ਦੇ ਨਾਲ ਜਦੋਂ ਗੱਲਬਾਤ ਚਲ ਰਹੀ ਸੀ, ਉਦੋਂ ਹੀ ਚਾਚਾ ਜੀ ਕਲਕੱਤੇ ਤੋਂ ਇਹ ਸਾਰੇ ਕਪੜੇ ਲਿਆਏ ਸਨ। ਪੰਜ ਸੋ ਰੁਪਏ ਦੇ ਕਪੜੇ ਆਏ ਸਨ। ਪੰਚਮ ਬਾਣੀਏ ਦੇ ਕੋਲ ਇਕ ਸੈਟ ਗਿਰਵੀ ਰਖ ਕੇ ਕੱਪੜੇ ਲਿਆਏ ਸਨ। ਫਿਰ ਗੱਲ ਹੀ ਟੁੱਟ ਗਈ। ਹੁਣ ਮੈਂ ਉਸੇ ਕੋਲ ਹੀ ਗਈ ਸੀ। ਇਕੱਲਿਆਂ ਮਨ ਬੜਾ ਘਬਰਾਉਂਦਾ ਹੈ। ਪਰ ਹੁਣ ਤਾਂ ਤੰਨਾ ਗੱਲ ਹੀ ਨਹੀਂ ਕਰਦਾ। ਇਸ ਲਈ ਹੀ ਕਪੜੇ ਬਦਲੇ ਸਨ।

"ਗੱਲ ਕਿਉਂ ਟੁੱਟ ਗਈ ਜਮਨਾ?"

"ਉਏ, ਤੰਨਾ ਬੜਾ ਡਰਪੋਕ ਹੈ। ਮੈਂ ਤਾਂ ਮਾਂ ਨੂੰ ਵੀ ਰਾਜ਼ੀ ਕਰ ਲਿਆ ਸੀ ਪਰ ਤੰਨਾ ਨੂੰ ਮਹੇਸਰ ਦਲਾਲ ਨੇ ਬਹੁਤ ਡਾਂਟਿਆ ਸੀ। ਉਦੋਂ ਤੋਂ ਤੰਨਾ ਡਰ ਗਿਆ ਹੈ ਤੇ ਹੁਣ ਤਾਂ ਠੀਕ ਤਰ੍ਹਾਂ ਬੋਲਦਾ ਵੀ ਨਹੀਂ।" ਮਾਣਿਕ ਨੇ ਕੋਈ ਜਵਾਬ ਨਾ ਦਿੱਤਾ ਤੇ ਜਮਨਾ ਫਿਰ ਬੋਲੀ,"ਅਸਲ ਵਿਚ ਤੰਨਾ ਬੁਰਾ ਨਹੀਂ ਹੈ ਪਰ ਮਹੇਸਰ ਬੜਾ ਕਮੀਨਾ ਆਦਮੀ ਹੈ

ਤੇ ਜਦੋਂ ਤੋਂ ਤੰਨਾ ਦੀ ਮਾਂ ਮਰ ਗਈ ਹੈ ਉਦੋਂ ਤੋਂ ਉਹ ਬੜਾ ਦੁਖੀ ਰਹਿੰਦਾ ਹੈ।" ਫਿਰ ਅਚਾਨਕ ਜਮਨਾ ਨੇ ਆਵਾਜ਼ ਬਦਲ ਦਿੱਤੀ ਤੇ ਕਹਿਣ ਲੱਗੀ, "ਫਿਰ ਤੰਨਾ ਨੇ ਮੈਨੂੰ ਆਸ ਕਿਉਂ ਬੰਨ੍ਹਾਈ? ਮਾਣਿਕ ਹੁਣ ਨਾ ਮੈਨੂੰ ਖਾਣਾ ਚੰਗਾ ਲੱਗਦਾ ਹੈ ਤੇ ਨਾ ਪੀਣਾ। ਸਕੂਲ ਜਾਣਾ ਵੀ ਛੁੱਟ ਗਿਆ। ਸਾਰਾ ਦਿਨ ਰੋਂਦਿਆਂ ਰੋਂਦਿਆਂ ਹੀ ਬੀਤਦਾ ਹੈ। ਹਾਂ ਮਾਣਿਕ।" ਤੇ ਉਸ ਤੋਂ ਬਾਅਦ ਉਹ ਚੁੱਪਚਾਪ ਬੈਠ ਗਈ। ਮਾਣਿਕ ਬੋਲਿਆ, "ਤੰਨਾ ਬਹੁਤ ਡਰਪੋਕ ਸੀ। ਉਸਨੇ ਬੜੀ ਗਲਤੀ ਕੀਤੀ।" ਤਾਂ ਜਮਨਾ ਕਹਿਣ ਲੱਗੀ, "ਦੁਨੀਆ ਵਿਚ ਇਹ ਹੀ ਹੁੰਦਾ ਆਇਆ ਹੈ।" ਤੇ ਉਦਾਹਰਣ ਵਜੋਂ ਉਸਨੇ ਕਈ ਕਹਾਣੀਆਂ ਸੁਣਾਈਆਂ ਜੋ ਉਸਨੇ ਪੜ੍ਹੀਆਂ ਸਨ ਜਾਂ ਸਿਨੇਮਾ ਤੇ ਵੇਖੀਆਂ ਸਨ।

ਮਾਣਿਕ ਉਠਿਆ ਤਾਂ ਜਮਨਾ ਨੇ ਪੁੱਛਿਆ ਕਿ, "ਰੋਜ਼ ਆਵੇਂਗੇ ਨਾ।" ਮਾਣਿਕ ਨੇ ਟਾਲ ਮਟੋਲ ਕੀਤੀ ਤਾਂ ਜਮਨਾ ਬੋਲੀ, "ਵੇਖ ਮਾਣਿਕ ਤੂੰ ਮੇਰਾ ਲੂਣ ਖਾਂਦਾ ਹੈਂ ਤੇ ਲੂਣ ਖਾ ਕੇ ਜੋ ਅਦਾ ਨਹੀਂ ਕਰਦਾ, ਉਸ ਉਤੇ ਬਹੁਤ ਪਾਪ ਚੜ੍ਹਦਾ ਹੈ ਕਿਉਂਕਿ ਉਪਰ ਭਗਵਾਨ ਵੇਖਦਾ ਹੈ ਤੇ ਸਭ ਕੁਝ ਬਹੀ ਵਿਚ ਦਰਜ ਕਰਦਾ ਹੈ।" ਮਾਣਿਕ ਮਜ਼ਬੂਰ ਹੋ ਗਿਆ ਤੇ ਉਨ੍ਹਾਂ ਨੂੰ ਰੋਜ਼ ਜਾਣਾ ਪਿਆ। ਤੇ ਜਮਨਾ ਉਨ੍ਹਾਂ ਨੂੰ ਬਿਠਾ ਕੇ ਰੋਜ਼ ਤੰਨਾ ਦੀਆਂ ਗੱਲਾਂ ਕਰਦੀ ਰਹੀ।

"ਫਿਰ ਕੀ ਹੋਇਆ।" ਜਦੋਂ ਅਸੀਂ ਪੁੱਛਿਆ ਤਾਂ ਮਾਣਿਕ ਕਹਿਣ ਲੱਗੇ,"ਇਕ ਦਿਨ ਉਹ ਤੰਨਾ ਦੀਆਂ ਗੱਲਾਂ ਕਰਦੀ ਕਰਦੀ ਮੇਰੇ ਮੋਢੇ ਉਤੇ ਸਿਰ ਰੱਖ ਕੇ ਬਹੁਤ ਰੋਈ, ਬਹੁਤ ਰੋਈ। ਫਿਰ ਚੁੱਪ ਹੋ ਕੇ ਹੰਝੂ ਪੂੰਝੇ ਤਾਂ ਅਚਾਨਕ ਮੇਰੇ ਨਾਲ ਉਸ ਤਰ੍ਹਾਂ ਦੀਆਂ ਗੱਲਾਂ ਕਰਨ ਲੱਗ ਪਈ ਜਿਵੇਂ ਕਹਾਣੀਆਂ ਵਿਚ ਲਿਖੀਆਂ ਹੁੰਦੀਆਂ ਹਨ। ਮੈਨੂੰ ਬਹੁਤ ਬੁਰਾ ਲੱਗਾ ਤੇ ਮੈਂ ਸੋਚਿਆ ਹੁਣ ਕਦੀ ਓਧਰ ਨਹੀਂ ਜਾਵਾਂਗਾ, ਪਰ ਮੈਂ ਲੂਣ ਖਾਧਾ ਸੀ ਤੇ ਉਪਰੋਂ ਭਗਵਾਨ ਸਭ ਦੇਖਦਾ ਹੈ। ਹਾਂ, ਇਹ ਜ਼ਰੂਰ ਸੀ ਕਿ ਜਮਨਾ ਦੇ ਰੋਣ ਉਤੇ ਮੈਂ ਚਾਹੁੰਦਾ ਸੀ ਕਿ ਉਸਨੂੰ ਆਪਣੇ ਸਕੂਲ ਦੀਆਂ ਗੱਲਾਂ ਦੱਸਾਂ। ਆਪਣੀਆਂ ਕਿਤਾਬਾਂ ਦੀਆਂ ਗੱਲਾਂ ਦੱਸ ਕੇ ਉਸਦਾ ਮਨ ਪਰਚਾਵਾਂ। ਪਰ ਉਹ ਹੰਝੂ ਪੂੰਝ ਕੇ ਕਹਾਣੀਆਂ ਵਰਗੀਆਂ ਗੱਲਾਂ ਕਰਨ ਲੱਗੀ। ਇਥੋਂ ਤਕ ਕਿ ਇਕ ਦਿਨ ਮੇਰੇ ਮੂੰਹ 'ਚੋਂ ਵੀ ਉਸ ਤਰ੍ਹਾਂ ਦੀਆਂ ਗੱਲਾਂ ਨਿਕਲ ਗਈਆਂ।"

"ਫਿਰ ਕੀ ਹੋਇਆ?" ਅਸੀਂ ਸਾਰਿਆਂ ਨੇ ਪੁੱਛਿਆ।

ਅਜੀਬ ਗੱਲ ਹੋਈ। ਅਸਲ ਵਿਚ ਇਨ੍ਹਾਂ ਲੋਕਾਂ ਨੂੰ ਸਮਝਣਾ ਬੜਾ ਕਠਿਨ ਹੈ। ਜਮਨਾ ਚੁੱਪਚਾਪ ਮੇਰੇ ਵੱਲ ਦੇਖਦੀ ਰਹੀ ਤੇ ਫਿਰ ਰੋਣ ਲੱਗ ਪਈ। ਕਹਿਣ ਲੱਗੀ, "ਮੈਂ ਬਹੁਤ ਭੈੜੀ ਕੁੜੀ ਹਾਂ। ਮੇਰਾ ਮਨ ਘਬਰਾਉਂਦਾ ਸੀ ਇਸ ਲਈ ਤੇਰੇ ਨਾਲ ਗੱਲ ਕਰਨ ਆਉਂਦੀ ਹਾਂ, ਪਰ ਮੈਂ ਤੇਰਾ ਨੁਕਸਾਨ ਨਹੀਂ ਚਾਹੁੰਦੀ। ਹੁਣ ਮੈਂ ਨਹੀਂ ਆਇਆ ਕਰਾਂਗੀ।" ਪਰ ਦੂਜੇ ਦਿਨ ਜਦੋਂ ਮੈਂ ਗਿਆ ਤਾਂ ਦੇਖਿਆ ਜਮਨਾ ਫਿਰ ਮੌਜੂਦ ਸੀ।

ਫਿਰ ਮਾਣਿਕ ਮੁੱਲਾ ਨੂੰ ਰੋਜ਼ ਜਾਣਾ ਪਿਆ। ਇਕ ਦਿਨ, ਦੋ ਦਿਨ, ਤਿੰਨ ਦਿਨ, ਚਾਰ ਦਿਨ, ਪੰਜ ਦਿਨ, ਇਥੋਂ ਤਕ ਕਿ ਅਸੀਂ ਸਾਰਿਆਂ ਨੇ ਖਿੱਝ ਕੇ ਪੁੱਛਿਆ ਕਿ ਅਖ਼ੀਰ ਵਿਚ ਹੋਇਆ ਕੀ ਤਾਂ ਮਾਣਿਕ ਮੁੱਲਾ ਕਹਿਣ ਲੱਗੇ, "ਕੁਝ ਨਹੀਂ, ਹੋਣਾ ਕੀ ਸੀ? ਜਦੋਂ ਮੈਂ ਜਾਂਦਾ ਤਾਂ ਲੱਗਦਾ ਮੈਨੂੰ ਕੋਈ ਕਹਿ ਰਿਹਾ ਹੈ, ਮਾਣਿਕ ਉਸ ਪਾਸੇ ਨਾ ਜਾ -ਇਹ ਬਹੁਤ ਖ਼ਰਾਬ ਰਸਤਾ ਹੈ, ਪਰ ਮੈਂ ਜਾਣਦਾ ਸੀ ਕਿ ਮੇਰਾ ਕੋਈ ਜ਼ੋਰ ਨਹੀਂ ਰਿਹਾ। ਤੇ

ਹੌਲੀ ਹੌਲੀ ਮੈਂ ਦੇਖਿਆ ਕਿ ਨਾ ਮੈਂ ਉਥੇ ਜਾਏ ਬਿਨਾਂ ਰਹਿ ਸਕਦਾ ਸੀ ਤੇ ਨਾ ਜਮਨਾ ਆਏ ਬਿਨਾਂ।"

"ਹਾਂ, ਇਹ ਤਾਂ ਠੀਕ ਹੈ ਪਰ ਇਸ ਦਾ ਅੰਤ ਕੀ ਹੋਇਆ?"

"ਅੰਤ ਕੀ ਹੋਇਆ?" ਮਾਣਿਕ ਮੁੱਲਾ ਨੇ ਤਾਨ੍ਹੇ ਵਾਲੀ ਆਵਾਜ਼ ਵਿਚ ਕਿਹਾ, "ਤਾਂ ਤੇ ਤੁਸੀਂ ਲੋਕ ਬੜਾ ਨਾਂ ਕਮਾਓਗੇ। ਓਏ, ਕੀ ਪ੍ਰੇਮ ਕਹਾਣੀਆਂ ਦੇ ਦੋ ਚਾਰ ਅੰਤ ਹੁੰਦੇ ਹਨ। ਇਕ ਹੀ ਤਾਂ ਅੰਤ ਹੁੰਦਾ ਹੈ -- ਨਾਇਕਾ ਦਾ ਵਿਆਹ ਹੋ ਗਿਆ, ਮਾਣਿਕ ਮੂੰਹ ਵੇਖਦੇ ਰਹਿ ਗਏ। ਹੁਣ ਇਸ ਨੂੰ ਭਾਵੇ ਜਿਸ ਢੰਗ ਨਾਲ ਕਹਿ ਲਵੋ।"

ਖ਼ੈਰ ਏਨੀ ਦਿਲਚਸਪ ਕਹਾਣੀ ਦਾ ਏਨਾ ਸਾਧਾਰਣ ਅੰਤ ਸਾਨੂੰ ਸਾਰਿਆਂ ਨੂੰ ਪਸੰਦ ਨਾ ਆਇਆ।

ਫਿਰ ਵੀ ਪ੍ਰਕਾਸ਼ ਨੇ ਪੁੱਛਿਆ, "ਪਰ ਇਸ ਤੋਂ ਇਹ ਕਿਥੋਂ ਸਿੱਧ ਹੁੰਦਾ ਹੈ ਕਿ ਪ੍ਰੇਮ-ਭਾਵਨਾ ਦੀ ਇਹ ਨੀਂਹ ਆਰਥਿਕ ਸੰਬੰਧਾਂ ਉਤੇ ਹੈ ਤੇ ਵਰਗ-ਸੰਘਰਸ਼ ਉਸਨੂੰ ਪ੍ਰਭਾਵਿਤ ਕਰਦਾ ਹੈ।"

"ਕਿਉਂ? ਇਹ ਤਾਂ ਬਿਲਕੁਲ ਸਪੱਸ਼ਟ ਹੈ।" ਮਾਣਿਕ ਮੁੱਲਾ ਨੇ ਕਿਹਾ, "ਜੇ ਹਰ ਇਕ ਦੇ ਘਰ ਵਿਚ ਗਾਂ ਹੁੰਦੀ ਤਾਂ ਇਹ ਸਥਿਤੀ ਹੀ ਕਿਵੇਂ ਪੈਦਾ ਹੁੰਦੀ? ਸੰਪਤੀ ਦੀ ਵਿਖਮਤਾ ਹੀ ਇਸ ਪ੍ਰੇਮ ਦਾ ਮੂਲ ਕਾਰਣ ਹੈ। ਨਾ ਉਨ੍ਹਾਂ ਦੇ ਘਰ ਗਾਂ ਹੁੰਦੀ, ਨਾ ਮੈਂ ਉਨ੍ਹਾਂ ਦੇ ਘਰ ਜਾਂਦਾ, ਨਾ ਲੂਣ ਖਾਂਦਾ, ਨਾ ਲੂਣ ਅਦਾ ਕਰਨਾ ਪੈਂਦਾ।"

"ਪਰ ਫਿਰ ਇਸ ਤੋਂ ਸਮਾਜਿਕ ਕਲਿਆਣ ਲਈ ਕੀ ਨਤੀਜਾ ਨਿਕਲਿਆ?" ਅਸੀਂ ਸਾਰਿਆਂ ਨੇ ਪੁੱਛਿਆ।

"ਬਿਨਾਂ ਨਤੀਜੇ ਦੇ ਮੈਂ ਕੁਝ ਨਹੀਂ ਕਹਿੰਦਾ ਮਿੱਤਰੋ। ਇਸ ਤੋਂ ਇਹ ਨਤੀਜਾ ਨਿਕਲਿਆ ਕਿ ਹਰ ਘਰ ਵਿਚ ਇਕ ਗਾਂ ਹੋਣੀ ਚਾਹੀਦੀ ਹੈ ਜਿਸ ਨਾਲ ਦੇਸ਼ ਦਾ ਪਸ਼ੂ ਧੰਨ ਵੀ ਵਧੇ, ਬੱਚਿਆਂ ਦੀ ਸਿਹਤ ਵੀ ਬਣੇ। ਗੁਆਂਢੀਆਂ ਦਾ ਵੀ ਭਲਾ ਹੋਵੇ ਤੇ ਭਾਰਤ ਵਿਚ ਫਿਰ ਤੋਂ ਦੁੱਧ-ਘਿਉ ਦੀਆਂ ਨਦੀਆਂ ਵਗਣ।

ਭਾਵੇਂ ਅਸੀਂ ਲੋਕ ਆਰਥਿਕ ਆਧਾਰ ਵਾਲੇ ਸਿਧਾਂਤ ਨਾਲ ਸਹਿਮਤ ਨਹੀਂ ਸਾਂ, ਪਰ ਇਹ ਨਤੀਜਾ ਸਾਨੂੰ ਸਾਰਿਆਂ ਨੂੰ ਪਸੰਦ ਆਇਆ ਤੇ ਅਸੀਂ ਸਾਰਿਆਂ ਨੇ ਪ੍ਰਤਿੱਗਿਆ ਕੀਤੀ ਕਿ ਵੱਡੇ ਹੋਣ ਤੇ ਇਕ ਗਾਂ ਜ਼ਰੂਰ ਪਾਲਾਂਗੇ।

ਇਸ ਤਰ੍ਹਾਂ ਮਾਣਿਕ ਮੁੱਲਾ ਦੀ ਪਹਿਲੀ ਨਿਸ਼ਕਰਸ਼ਵਾਦੀ ਪ੍ਰੇਮ-ਕਹਾਣੀ ਖ਼ਤਮ ਹੋਈ।

## ਅਨਅਧਿਆਇ

ਇਸ ਕਹਾਣੀ ਨੇ ਸਚਮੁੱਚ ਸਾਨੂੰ ਸਾਰਿਆਂ ਨੂੰ ਪ੍ਰਭਾਵਿਤ ਕੀਤਾ ਸੀ। ਗਰਮੀਆਂ ਦੇ ਦਿਨ ਸਨ। ਮੁਹੱਲੇ ਦੇ ਜਿਸ ਹਿੱਸੇ ਵਿਚ ਅਸੀਂ ਰਹਿੰਦੇ ਸਾਂ ਉਸ ਪਾਸੇ ਛੱਤਾਂ ਬਹੁਤ ਤਪਦੀਆਂ ਸਨ। ਇਸ ਲਈ ਅਸੀਂ ਸਾਰੇ ਲੋਕ ਹਕੀਮ ਜੀ ਦੇ ਚਬੂਤਰੇ ਉਤੇ ਸੌਂਦੇ ਸਾਂ।

ਰਾਤ ਨੂੰ ਜਦੋਂ ਅਸੀਂ ਲੇਟੇ ਤਾਂ ਨੀਂਦ ਨਹੀਂ ਆ ਰਹੀ ਸੀ ਤੇ ਰਹਿ ਰਹਿ ਕੇ ਜਮਨਾ ਦੀ ਕਹਾਣੀ ਸਾਡੇ ਸਾਰਿਆਂ ਦੇ ਦਿਮਾਗ਼ ਵਿਚ ਘੁੰਮ ਰਹੀ ਸੀ ਅਤੇ ਕਦੀ ਕਲਕੱਤੇ ਦੀ ਆਰਕੰਡੀ ਤੇ ਕਦੀ ਵੇਸਣ ਦੇ ਪੂੜੇ ਯਾਦ ਕਰਕੇ ਅਸੀਂ ਹੱਸ ਹਹੇ ਸਾਂ।

ਏਨੇ ਵਿਚ ਸ਼ਿਆਮ ਵੀ ਹੱਥ ਵਿਚ ਇਕ ਮੰਜੀ ਲਈ ਅਤੇ ਬਗ਼ਲ ਵਿਚ ਦਰੀ-ਸਿਰ੍ਹਾਣਾ ਦਬਾਈ ਆਇਆ। ਉਹ ਦੁਪਹਿਰ ਦੀ ਬੈਠਕ ਵਿਚ ਸ਼ਾਮਿਲ ਨਹੀਂ ਸੀ, ਇਸ ਲਈ ਸਾਨੂੰ ਸਾਰਿਆਂ ਨੂੰ ਹੱਸਦੇ ਵੇਖ ਕੇ ਉਸਨੂੰ ਉਤਸੁਕਤਾ ਹੋਈ ਅਤੇ ਉਸਨੇ ਪੁੱਛਿਆ ਕਿ ਮਾਣਿਕ ਮੁੱਲਾ ਨੇ ਕਿਹੜੀ ਕਹਾਣੀ ਸਾਨੂੰ ਸੁਣਾਈ ਹੈ। ਜਦੋਂ ਅਸੀਂ ਜਮਨਾ ਦੀ ਕਹਾਣੀ ਉਸਨੂੰ ਦੱਸੀ ਤਾਂ ਅਸੀਂ ਹੈਰਾਨੀ ਨਾਲ ਦੇਖਿਆ ਕਿ ਬਜਾਏ ਹੱਸਣ ਦੇ ਉਹ ਉਦਾਸ ਹੋ ਗਿਆ। ਅਸੀਂ ਸਾਰਿਆਂ ਨੇ ਇਕੋ ਆਵਾਜ਼ ਹੋ ਕੇ ਪੁੱਛਿਆ ਕਿ "ਕਿਉਂ ਸ਼ਿਆਮ, ਇਸ ਕਹਾਣੀ ਨੂੰ ਸੁਣ ਕੇ ਦੁਖੀ ਕਿਉਂ ਹੋ ਗਿਆ ਹੈਂ? ਕੀ ਤੂੰ ਜਮਨਾ ਨੂੰ ਜਾਣਦਾ ਸੀ?" ਤਾਂ ਸ਼ਿਆਮ ਭਰੜਾਈ ਹੋਈ ਆਵਾਜ਼ ਵਿਚ ਬੋਲਿਆ, "ਨਹੀਂ, ਮੈਂ ਜਮਨਾ ਨੂੰ ਨਹੀਂ ਜਾਣਦਾ, ਪਰ ਅੱਜ ਨੱਬੇ ਪ੍ਰਤੀਸ਼ਤ ਕੁੜੀਆਂ ਦੀ ਹਾਲਤ ਜਮਨਾ ਵਰਗੀ ਹੀ ਹੈ। ਉਹ ਵਿਚਾਰੀਆਂ ਕੀ ਕਰ੍ਹਨ। ਤੰਨਾ ਨਾਲ ਉਸਦਾ ਵਿਆਹ ਹੋ ਨਾ ਸਕਿਆ, ਉਸਦਾ ਪਿਉ ਦਾਜ ਨਾ ਦੇ ਸਕਿਆ। ਸਿੱਖਿਆ ਅਤੇ ਮਨ-ਪਰਚਾਵੇ ਦੇ ਨਾਂ ਉਤੇ ਉਸਨੂੰ ਮਿਲੀਆਂ, "ਮਿੱਠੀਆਂ ਕਹਾਣੀਆਂ, ਸੱਚੀਆਂ ਕਹਾਣੀਆਂ, ਰਸਭਰੀਆਂ ਕਹਾਣੀਆਂ ਤਾਂ ਉਹ ਵਿਚਾਰੀ ਹੋਰ ਕਰ ਵੀ ਕੀ ਸਕਦੀ ਸੀ। ਇਹ ਤਾਂ ਰੋਣ ਦੀ ਹੀ ਗੱਲ ਹੈ, ਹੱਸਣ ਦੀ ਇਸ ਵਿਚ ਗੱਲ ਕੀ ਹੈ। ਦੂਜੇ ਉਤੇ ਹੱਸਣਾ ਨਹੀਂ ਚਾਹੀਦਾ। ਹਰ ਘਰ ਵਿਚ ਮਿੱਟੀ ਦੇ ਚੁੱਲ੍ਹੇ ਹੁੰਦੇ ਹਨ, ਆਦਿ-ਆਦਿ?"

ਸ਼ਿਆਮ ਦੀ ਗੱਲ ਸੁਣ ਕੇ ਸਾਡੇ ਸਾਰਿਆਂ ਦਾ ਵੀ ਦਿਲ ਭਰ ਆਇਆ ਤੇ ਹੌਲੀ ਹੌਲੀ ਅਸੀਂ ਸਾਰੇ ਸੌਂ ਗਏ।

# ਦੂਜੀ ਦੁਪਹਿਰ

## ਘੋੜੇ ਦੀ ਖੁਰੀ ਅਰਥਾਤ ਕਿਸ ਤਰ੍ਹਾਂ ਘੋੜੇ ਦੀ ਖੁਰੀ ਸੁਭਾਗ ਦਾ ਲੱਛਣ ਸਿੱਧ ਹੋਈ?

ਦੂਜੇ ਦਿਨ ਖਾ ਪੀ ਕੇ ਅਸੀਂ ਫਿਰ ਉਸ ਬੈਠਕ ਵਿਚ ਇਕੱਠੇ ਹੋਏ ਅਤੇ ਸਾਡੇ ਨਾਲ ਸ਼ਿਆਮ ਵੀ ਆਇਆ। ਜਦੋਂ ਜਦੋਂ ਅਸੀਂ ਮਾਣਿਕ ਮੁੱਲਾ ਨੂੰ ਦੱਸਿਆ ਕਿ ਸ਼ਿਆਮ ਜਮਨਾ ਦੀ ਕਹਾਣੀ ਸੁਣ ਕੇ ਰੋਣ ਲੱਗ ਪਿਆ ਸੀ ਤਾਂ ਸ਼ਿਆਮ ਝੇਂਪ ਕੇ ਬੋਲਿਆ, "ਮੈਂ ਕਿਥੇ ਰੋ ਰਿਹਾ ਸਾਂ?" ਮਾਣਿਕ ਮੁੱਲਾ ਹੱਸ ਪਏ ਤੇ ਕਹਿਣ ਲੱਗੇ ਕਿ, "ਸਾਡੀ ਜ਼ਿੰਦਗੀ ਵਿਚ ਜ਼ਰਾ ਜਿਹੀ ਪਰਤ ਉਖਾੜ ਕੇ ਵੇਖੋ ਹਰ ਪਾਸੇ ਏਨੀ ਹੀ ਗੰਦਗੀ ਤੇ ਚਿੱਕੜ ਛੁਪਿਆ ਹੋਇਆ ਹੈ ਕਿ ਸਚਮੁੱਚ ਉਸ ਉਤੇ ਰੋਣਾ ਆਉਂਦਾ ਹੈ। ਪਰ ਪਿਆਰੇ ਸੱਜਣੋ, ਮੈਂ ਤਾਂ ਏਨਾ ਰੋ ਚੁਕਿਆ ਹਾਂ ਕਿ ਹੁਣ ਤਾਂ ਅੱਖਾਂ ਵਿਚ ਹੰਝੂ ਆਉਂਦੇ ਹੀ ਨਹੀਂ, ਇਸ ਲਈ ਲਾਚਾਰ ਹੋ ਕੇ ਹੱਸਣਾ ਪੈਂਦਾ ਹੈ। ਇਕ ਗੱਲ ਹੋਰ ਹੈ-ਜਿਹੜੇ ਲੋਕ ਭਾਵੁਕ ਹੋ ਜਾਂਦੇ ਹਨ ਤੇ ਸਿਰਫ਼ ਰੋਂਦੇ ਹਨ, ਉਹ ਰੋ ਧੋ ਕੇ ਹੀ ਰਹਿ ਜਾਂਦੇ ਹਨ, ਪਰ ਜਿਹੜੇ ਲੋਕ ਹੱਸਣਾ ਸਿਖ ਲੈਂਦੇ ਹਨ ਉਹ ਕਦੀ ਹੱਸਦੇ ਹੱਸਦੇ ਉਸ ਜ਼ਿੰਦਗੀ ਨੂੰ ਬਦਲ ਵੀ ਦੇਂਦੇ ਹਨ।

ਫਿਰ ਖ਼ਰਬੂਜ਼ਾ ਕੱਟਦੇ ਹੋਏ ਬੋਲੇ, "ਛੱਡੋ ਜੀ ਇਨ੍ਹਾਂ ਗੱਲਾਂ ਨੂੰ। ਲਓ, ਅੱਜ ਜੌਨਪੁਰੀ ਖ਼ਰਬੂਜ਼ੇ ਹਨ। ਇਨ੍ਹਾਂ ਦੀ ਮਹਿਕ ਤਾਂ ਵੇਖੋ। ਗੁਲਾਬ ਨੂੰ ਵੀ ਮਾਤ ਪਾਉਂਦੇ ਹਨ। ਕੀ ਹੈ ਸ਼ਿਆਮ? ਕਿਉਂ ਮੂੰਹ ਸੁਜਾਈ ਬੈਠਾ ਹੈ? ਮੂੰਹ ਸੁਜਾਉਣ ਨਾਲ ਕੀ ਹੁੰਦਾ ਹੈ। ਮੈਂ ਹੁਣੇ ਤੁਹਾਨੂੰ ਦੱਸਾਂਗਾ ਕਿ ਜਮਨਾ ਦਾ ਵਿਆਹ ਕਿਵੇਂ ਹੋਇਆ?"

ਅਸੀਂ ਸਾਰੇ ਤਾਂ ਇਹ ਸੁਣਨਾ ਹੀ ਚਾਹੁੰਦੇ ਸਾਂ ਇਸ ਲਈ ਇਕ ਆਵਾਜ਼ ਵਿਚ ਬੋਲ ਉਠੇ, "ਹਾਂ ਹਾਂ, ਅੱਜ ਜਮਨਾ ਦੇ ਵਿਆਹ ਦੀ ਕਹਾਣੀ ਸੁਣਾਉ।" ਪਰ ਮਾਣਿਕ ਮੁੱਲਾ ਬੋਲੇ, "ਨਹੀਂ ਪਹਿਲੇ ਖ਼ਰਬੂਜ਼ੇ ਦੇ ਛਿੱਲੜ ਬਾਹਰ ਸੁੱਟ ਆਓ।" ਜਦੋਂ ਅਸੀਂ ਸਾਰਿਆਂ ਨੇ ਕਮਰਾ ਸਾਫ਼ ਕਰ ਦਿੱਤਾ ਤਾਂ ਮਾਣਿਕ ਮੁੱਲਾ ਨੇ ਸਭ ਨੂੰ ਆਰਾਮ ਨਾਲ ਬੈਠ ਜਾਣ ਦਾ ਆਦੇਸ਼ ਦਿੱਤਾ, ਆਲੇ ਵਿਚੋਂ ਘੋੜੇ ਦੀ ਪੁਰਾਣੀ ਖੁਰੀ ਚੁੱਕ ਲਿਆਏ ਅਤੇ ਉਸਨੂੰ ਹੱਥ ਵਿਚ ਲੈ ਕੇ ਉਪਰ ਚੁੱਕ ਕੇ ਬੋਲੇ, "ਇਹ ਕੀ ਹੈ?"

"ਘੋੜੇ ਦੀ ਖੁਰੀ।" ਅਸੀਂ ਸਾਰਿਆ ਨੇ ਇਕੋ ਆਵਾਜ਼ ਵਿਚ ਜਵਾਬ ਦਿੱਤਾ। "ਠੀਕ।" ਮਾਣਿਕ ਮੁੱਲਾ ਨੇ ਜਾਦੂਗਰ ਦੀ ਤਰ੍ਹਾਂ ਖੁਰੀ ਨੂੰ ਹੈਰਾਨੀਜਨਕ ਤੇਜ਼ੀ ਨਾਲ ਉਂਗਲੀ ਉਤੇ ਨਚਾਉਂਦਿਆਂ ਕਿਹਾ, "ਇਹ ਖੁਰੀ ਜਮਨਾ ਦੇ ਵਿਆਹੁਤਾ ਜੀਵਨ ਦੀ ਇਕ ਮਹੱਤਵਪੂਰਨ ਨਿਸ਼ਾਨੀ ਹੈ। ਤੁਸੀਂ ਲੋਕ ਪੁੱਛੋਗੇ, ਕਿਵੇਂ? ਉਹ ਮੈਂ ਪੂਰੇ ਵਿਸਥਾਰ ਨਾਲ ਦੱਸਦਾ ਹਾਂ।" ਅਤੇ ਮਾਣਿਕ ਮੁੱਲਾ ਨੇ ਵਿਸਥਾਰ ਨਾਲ ਜੋ ਸੁਣਾਇਆ ਉਹ ਸੰਖੇਪ ਵਿਚ

ਇਸ ਪ੍ਰਕਾਰ ਹੈ :

ਜਦੋਂ ਬਹੁਤ ਦਿਨਾਂ ਤਕ ਜਮਨਾ ਦਾ ਵਿਆਹ ਤੈਅ ਨਾ ਹੋ ਸਕਿਆ ਤੇ ਉਸਦੀ ਮਾਂ ਨਿਰਾਸ਼ ਹੋ ਕੇ ਪੂਜਾ-ਪਾਠ ਕਰਨ ਲੱਗ ਪਈ ਤੇ ਪਿਤਾ ਬੈਂਕ ਵਿਚ ਓਵਰ ਟਾਈਮ ਕਰਨ ਲੱਗ ਪਏ ਤਾਂ ਇਕ ਦਿਨ ਅਚਾਨਕ ਉਨ੍ਹਾਂ ਦੇ ਘਰ ਦੂਰ ਦੀ ਇਕ ਰਿਸ਼ਤੇਦਾਰ ਰਾਮੋ ਬੀਬੀ ਆਈ ਤੇ ਉਨ੍ਹਾਂ ਨੇ ਬੀਜ ਛਿਲਦਿਆਂ ਕਿਹਾ, "ਹਰੇ ਰਾਮ, ਹਰੇ ਰਾਮ। ਧੀ ਦਾ ਉਛਾਲ ਤਾਂ ਵੇਖੋ। ਜਿਹੋ ਜਿਹਾ ਨਾਂ ਉਹੋ ਜਿਹਾ ਕੰਮ। ਭਾਦੋਂ ਦੀ ਜਮਨਾ ਫਟਣ ਤੇ ਆਈ ਹੋਈ ਹੈ।" ਤੇ ਫਿਰ ਝੁਕ ਕੇ ਮਾਂ ਦੇ ਕੰਨ ਵਿਚ ਹੌਲੀ ਜਿਹੀ ਕਹਿਣ ਲੱਗੀ, "ਇਸਦਾ ਵਿਆਹ-ਵੂਹ ਕਿਉਂ ਨਹੀਂ ਤੈਅ ਕੀਤਾ?" ਜਦੋਂ ਮਾਂ ਨੇ ਦੱਸਿਆ ਕਿ ਬਿਰਾਦਰੀ ਵਾਲੇ ਦਾਜ ਬਹੁਤ ਮੰਗ ਰਹੇ ਹਨ, ਕਿਧਰੇ ਜਾਤ-ਪਰਜਾਤ ਵਿਚ ਦੇਣ ਨਾਲੋਂ ਚੰਗਾ ਹੈ ਕਿ ਮਾਂ ਧੀ ਗਲੇ ਵਿਚ ਰੱਸੀ ਪਾ ਕੇ ਖੂਹ ਵਿਚ ਡਿਗ ਜਾਈਏ ਤਾਂ ਰਾਮੋ ਬੀਬੀ ਝੱਟਪਟ ਗੁੱਸੇ ਹੋ ਕੇ ਬੋਲੀ, "ਉਹ ਹੋ,। ਕਿਹੋ ਜਿਹੀ ਭੈੜੀ ਗੱਲ ਜ਼ੁਬਾਨ ਵਿਚੋਂ ਕੱਢ ਰਹੀ ਹੈ। ਜਮਨਾ ਦੀ ਅੰਮਾਂ। ਕਹਿਣ ਨੂੰ ਤਾਂ ਕੁਝ ਨਹੀਂ ਲੱਗਦਾ। ਤੇ ਖੂਹ ਵਿਚ ਡਿੱਗਣ ਤੇਰੇ ਦੁਸ਼ਮਣ, ਖੂਹ ਵਿਚ ਡਿੱਗਣ ਆਂਢੀ ਗੁਆਂਢੀ, ਖੂਹ ਵਿਚ ਡਿੱਗੇ ਤੰਨਾ ਤੇ ਮਹੇਸਰ ਦਲਾਲ, ਦੂਜੇ ਦਾ ਸੁੱਖ ਵੇਖ ਕੇ ਜਿਨ੍ਹਾਂ ਦਾ ਕਲੇਜਾ ਫਟਦਾ ਹੈ। ਖ਼ੈਰ ਹੋਇਆ ਇਹ ਕਿ ਰਾਮੋ ਬੀਬੀ ਨੇ ਤੁਰੰਤ ਆਪਣੀ ਕੁੜਤੀ 'ਚੋਂ ਆਪਣੇ ਭਤੀਜੇ ਦੀ ਕੁੰਡਲੀ ਕੱਢ ਕੇ ਦਿੱਤੀ ਤੇ ਕਿਹਾ, "ਵਖਤ ਪੈਣ ਤੇ ਆਦਮੀ ਹੀ ਆਦਮੀ ਦੇ ਕੰਮ ਆਉਂਦਾ ਹੈ। ਜੋ ਦੁਖ ਸੁਖ ਵੇਲੇ ਕੰਮ ਨਾ ਆਵੇ ਉਹ ਆਦਮੀ ਦੇ ਰੂਪ ਵਿਚ ਜਾਨਵਰ ਹੈ। ਹੁਣ ਇਹ ਮੇਰਾ ਭਤੀਜਾ ਹੈ। ਘਰ ਇਕੱਲਾ, ਨਾ ਸੱਸ ਨਾ ਸਹੁਰਾ, ਨਾ ਨਨਾਣ ਨਾ ਜਿਠਾਣੀ, ਕੋਈ ਕਿਚ ਕਿਚ ਨਹੀਂ ਘਰ ਵਿਚ। ਨਾਨਾ ਉਸਦੇ ਨਾਂ ਜਗੀਰ ਲਿਖ ਗਏ ਹਨ। ਘਰ ਵਿਚ ਘੋੜਾ ਹੈ, ਟਾਂਗਾ ਹੈ। ਪੁਰਾਣਾ ਨਾਮੀ ਖ਼ਾਨਦਾਨ ਹੈ। ਕੁੜੀ ਰਾਣੀ ਮਹਾਰਾਣੀ ਵਾਂਗ ਰਹੇਗੀ।"

ਜਦੋਂ ਸ਼ਾਮ ਨੂੰ ਜਮਨਾ ਦੀ ਮਾਂ ਨੇ ਇਹ ਖ਼ਬਰ ਉਸਦੇ ਪਿਉ ਨੂੰ ਦਿੱਤੀ ਤਾਂ ਉਸਨੇ ਆਪਣੇ ਸਾਹਮਣਿਉਂ ਥਾਲੀ ਪਰ੍ਹੇ ਸਰਕਾ ਦਿੱਤੀ ਤੇ ਕਿਹਾ, "ਉਸ ਦੀਆਂ ਦੋ ਵਹੁਟੀਆਂ ਮਰ ਚੁਕੀਆਂ ਹਨ। ਤਿਹਾਜੂ ਹੈ ਮੁੰਡਾ। ਮੇਰੇ ਨਾਲੋਂ ਚਾਰ-ਪੰਜ ਸਾਲ ਹੀ ਛੋਟਾ ਹੋਵੇਗਾ।"

"ਥਾਲੀ ਕਿਉਂ ਪਰ੍ਹੇ ਸਰਕਾ ਦਿੱਤੀ? ਨਾ ਖਾਉ, ਮੈਨੂੰ ਕੀ। ਢੂੰਡ ਕੇ ਕਿਉਂ ਨਹੀਂ ਲਿਆਉਂਦੇ? ਜਦੋਂ ਕੁੜੀ ਦੀ ਉਮਰ ਮੇਰੇ ਬਰਾਬਰ ਹੋ ਰਹੀ ਹੈ ਤਾਂ ਮੁੰਡਾ ਕਿਥੋਂ ਗਿਆਰਾਂ ਸਾਲਾਂ ਦਾ ਮਿਲ ਜਾਏਗਾ।" ਇਸ ਗੱਲ ਨੂੰ ਲੈ ਕੇ ਪਤੀ ਪਤਨੀ ਵਿਚ ਬੜਾ ਝਗੜਾ ਹੋਇਆ। ਅਖ਼ੀਰ ਵਿਚ ਜਦੋਂ ਪਤਨੀ ਪਾਨ ਬਣਾ ਕੇ ਲੈ ਗਈ ਅਤੇ ਪਤੀ ਨੂੰ ਸਮਝਾ ਕੇ ਕਹਿਣ ਲੱਗੀ, "ਮੁੰਡਾ ਤਿਹਾਜੂ ਹੈ ਤਾਂ ਕੀ ਹੋਇਆ। ਮਰਦ ਤੇ ਕੰਧ ਜਿੰਨਾ ਪਾਣੀ ਪੀਂਦੇ ਹਨ, ਓਨਾ ਹੀ ਪੁਖ਼ਤਾ ਹੁੰਦੇ ਹਨ।"

ਜਦੋਂ ਜਮਨਾ ਦੇ ਬੂਹੇ ਤੇ ਜੰਞ ਢੁੱਕੀ ਤਾਂ ਮਾਣਿਕ ਮੁੱਲਾ ਨੇ ਵੇਖਿਆ ਅਤੇ ਉਨ੍ਹਾਂ ਨੇ ਉਸ ਪੱਕੀ ਕੰਧ ਦਾ ਜੋ ਵਰਣਨ ਕੀਤਾ, ਉਸ ਤੋਂ ਅਸੀਂ ਲੋਕ ਹੱਸ ਹੱਸ ਦੋਹਰੇ ਹੋ ਗਏ। ਜਮਨਾ ਨੇ ਉਸਨੂੰ ਵੇਖਿਆ ਤਾਂ ਬਹੁਤ ਰੋਈ, ਜ਼ੇਵਰ ਚੜ੍ਹਿਆ ਤਾਂ ਬਹੁਤ ਖੁਸ਼ ਹੋਈ, ਚਲਣ ਲੱਗੀ ਤਾਂ ਇਹ ਆਲਮ ਸੀ ਕਿ ਅੱਖਾਂ ਵਿਚੋਂ ਹੰਝੂ ਨਹੀਂ ਰੁਕ ਰਹੇ ਸਨ ਤੇ ਸੀਨੇ ਵਿਚ ਉਮੰਗਾਂ ਨਹੀਂ ਡੱਕੀਆਂ ਜਾ ਰਹੀਆਂ ਸਨ।

ਜਦੋਂ ਜਮਨਾ ਮੁੜ ਕੇ ਪੇਕੇ ਆਈ ਸਾਰੀਆਂ ਸਹੇਲੀਆਂ ਦੇ ਘਰ ਗਈ। ਅੰਗ ਅੰਗ ਉਤੇ

ਜ਼ੇਵਰ ਲੱਦਿਆ ਹੋਇਆ ਸੀ, ਰੋਮ ਰੋਮ ਫਰਕ ਰਿਹਾ ਸੀ ਤੇ ਪਤੀ ਦੀ ਤਾਰੀਫ ਕਰਦਿਆਂ ਜ਼ੁਬਾਨ ਨਹੀਂ ਥੱਕਦੀ ਸੀ। 'ਨੀਂ ਕੰਮੋ, ਉਹ ਤਾਂ ਏਨੇ ਸਿੱਧੇ ਹਨ ਕਿ ਜ਼ਰਾ ਵੀ ਵਲ-ਛਲ ਨਹੀਂ ਜਾਣਦੇ। ਇੰਝ ਜਿਵੇਂ ਛੋਟੇ ਜਿਹੇ ਬੱਚੇ ਹੋਣ। ਪਹਿਲੀਆਂ ਦੋਨਾਂ ਦੇ ਪੇਕੇ ਸਾਰੀ ਜਾਇਦਾਦ ਲੁੱਟ ਕੇ ਲੈ ਗਏ, ਨਹੀਂ ਤਾਂ ਪੈਸਾ ਕਿਤੇ ਮੁੱਕਣ ਨੂੰ ਸੀ। ਮੈਂ ਆਖਿਆ ਹੁਣ ਤੁਹਾਡੇ ਸਾਲੇ ਸਾਲੀਆਂ ਆਉਣਗੇ ਤਾਂ ਬਾਹਰੋਂ ਹੀ ਭੇਜ ਦੇਵਾਂਗੀ, ਤੁਸੀਂ ਵੇਖਦੇ ਰਹਿਣਾ। ਤਾਂ ਬੋਲੇ, "ਤੂੰ ਘਰ ਦੀ ਮਾਲਕਣ ਹੈ। ਸਵੇਰੇ ਸ਼ਾਮ ਦਾਲ-ਰੋਟੀ ਦੇ ਦਿਆ ਕਰ ਬਸ, ਮੈਂ ਹੋਰ ਕੀ ਕਰਨਾ ਹੈ।" ਚੌਵੀ ਘੰਟੇ ਮੇਰਾ ਮੂੰਹ ਵੇਖਦੇ ਰਹਿੰਦੇ ਹਨ। ਜ਼ਰਾ ਕਿੱਧਰੇ ਜਾਵਾਂ - ਬਸ ਸੁਣਦੀ ਏਂ, ਓ ਜੀ ਸੁਣਦੀ ਏਂ, ਕਿਥੇ ਚਲੀ ਗਈ। ਮੇਰਾ ਤਾਂ ਨੱਕ ਵਿਚ ਦਮ ਹੈ ਕੰਮੋ। ਮੁਹੱਲੇ-ਗੁਆਂਢ ਵਾਲੇ ਵੇਖ ਵੇਖ ਕੇ ਸੜਦੇ ਹਨ। ਮੈਂ ਕਿਹਾ, ਜਿੰਨਾ ਸੜੋਗੇ ਓਨਾ ਹੀ ਸਾੜਾਂਗੀ। ਮੈਂ ਵੀ ਉਦੋਂ ਦਰਵਾਜ਼ਾ ਖੋਲਦੀ ਹਾਂ ਜਦੋਂ ਧੁੱਪ ਸਿਰ 'ਤੇ ਚੜ੍ਹ ਆਉਂਦੀ ਹੈ। ਤੇ ਖਿਆਲ ਏਨਾ ਰੱਖਦੇ ਹਨ ਕਿ ਜਦੋਂ ਮੈਂ ਆਈ ਤਾਂ ਢਾਈ ਸੌ ਰੁਪਏ ਜ਼ਬਰਦਸਤੀ ਟਰੰਕ ਵਿਚ ਰੱਖ ਦਿੱਤੇ। ਕਹਿਣ ਲੱਗੇ, "ਮੇਰੀ ਕਸਮ ਹੈ ਜੇ ਇਨ੍ਹਾਂ ਨੂੰ ਨਾ ਲੈ ਜਾਵੇਂ।"

ਪਰ ਜਮਨਾ ਨੂੰ ਛੇਤੀ ਹੀ ਸਹੁਰੇ ਵਾਪਸ ਜਾਣਾ ਪੈ ਗਿਆ। ਕਿਉਂਕਿ ਇਕ ਦਿਨ ਉਸਦਾ ਪਿਤਾ ਬਹੁਤ ਪਰੇਸ਼ਾਨ ਹਾਲਤ ਵਿਚ ਰਾਤ ਨੂੰ ਅੱਠ ਵਜੇ ਬੈਂਕ ਤੋਂ ਮੁੜਿਆ ਤੇ ਦੱਸਿਆ ਕਿ ਹਿਸਾਬ ਵਿਚ ਇਕ ਸੌ ਸਤਾਈ ਰੁਪਏ ਤੇਰਾਂ ਆਨੇ ਦਾ ਘਾਟਾ ਪੈ ਗਿਆ ਹੈ। ਜੇ ਕੱਲ੍ਹ ਸਵੇਰੇ ਜਾਂਦਿਆਂ ਹੀ ਉਨ੍ਹਾਂ ਨੇ ਜਮ੍ਹਾ ਨਾ ਕਰਾਇਆ ਤਾਂ ਕੈਦ ਕਰ ਲਏ ਜਾਣਗੇ। ਇਹ ਸੁਣਦਿਆਂ ਹੀ ਘਰ ਵਿਚ ਸਿਆਪਾ ਪੈ ਗਿਆ ਤੇ ਜਮਨਾ ਨੇ ਝੱਟ ਟਰੰਕ 'ਚੋਂ ਨੋਟਾਂ ਦੀ ਥੱਦੀ ਕੱਢ ਕੇ ਛੱਪਰ ਵਿਚ ਛੁਪਾ ਦਿੱਤੀ ਤੇ ਜਦੋਂ ਮਾਂ ਨੇ ਕਿਹਾ ਕਿ 'ਧੀਏ ਉਧਾਰ ਦੇ ਦੇ।' ਤਾਂ ਚਾਬੀ ਮਾਂ ਦੇ ਹੱਥ ਵਿਚ ਦੇ ਕੇ ਕਹਿਣ ਲੱਗੀ, 'ਦੇਖ ਲਵੋ ਨਾ,' ਸੰਦੂਕ ਵਿਚ ਦੋ-ਚਾਰ ਦੁਆਨੀਆਂ ਪਈਆਂ ਹੋਣਗੀਆਂ।" ਪਰ ਜਮਨਾ ਨੇ ਸੋਚਿਆ ਕਿ ਅੱਜ ਬਲਾ ਟਲ ਗਈ ਤਾਂ ਟਲ ਗਈ, ਆਖਿਰ ਬੱਕਰੇ ਦੀ ਮਾਂ ਕਦੋਂ ਤਕ ਖ਼ੈਰ ਮਨਾਏਗੀ। ਏਨਾ ਤਾਂ ਪਹਿਲੇ ਹੀ ਲੁੱਟ ਚੁਕਾ ਹੈ, ਹੁਣ ਜੇ ਜਮਨਾ ਵੀ ਮਾਂ-ਪਿਉ ਉਤੇ ਲੁਟਾ ਦੇਵੇ ਤਾਂ ਆਪਣੇ ਬੱਚਿਆਂ ਲਈ ਕੀ ਬਚਾਵੇਗੀ? ਮਾਂ-ਪਿਉ ਕਿੰਨੇ ਦਿਨ ਹਨ? ਉਸਨੂੰ ਸਹਾਰਾ ਤਾਂ ਉਸਦੇ ਬੱਚੇ ਹੀ ਦੇਣਗੇ ਨਾ।

ਇਥੇ ਮਾਣਿਕ ਮੁੱਲਾ ਕਹਾਣੀ ਸੁਣਾਦੇ ਸੁਣਾਦੇ ਰੁਕ ਗਏ ਤੇ ਸਾਡੇ ਸਾਰਿਆਂ ਵਲ ਵੇਖ ਕੇ ਕਹਿਣ ਲੱਗੇ, "ਪਿਆਰੇ ਮਿੱਤਰੋ। ਹਮੇਸ਼ਾ ਯਾਦ ਰੱਖੋ ਕਿ ਨਾਰੀ ਪਹਿਲਾਂ ਮਾਂ ਹੁੰਦੀ ਹੈ ਫਿਰ ਕੁਝ ਹੋਰ। ਇਸ ਦਾ ਜਨਮ ਹੀ ਇਸ ਲਈ ਹੁੰਦਾ ਹੈ ਕਿ ਉਹ ਮਾਂ ਬਣੇ। ਸ੍ਰਿਸ਼ਟੀ ਦਾ ਸਿਲਸਿਲਾ ਅੱਗੇ ਤੋਰੇ। ਇਹੀ ਮਹਾਨਤਾ ਹੈ। ਤੁਸੀਂ ਵੇਖਿਆ ਕਿ ਜਮਨਾ ਦੇ ਮਨ ਵਿਚ ਪਹਿਲਾਂ ਆਪਣੇ ਬੱਚਿਆਂ ਦਾ ਖ਼ਿਆਲ ਆਇਆ।"

ਖ਼ੈਰ। ਜਮਨਾ ਆਪਣੇ ਭਾਵੀ ਬਾਲ-ਬੱਚਿਆਂ ਦਾ ਖ਼ਿਆਲ ਕਰਕੇ ਆਪਣੇ ਸਹੁਰੇ ਚਲੀ ਗਈ ਤੇ ਸੁੱਖ ਨਾਲ ਰਹਿਣ ਲੱਗ ਪਈ। ਸੱਚ ਪੁੱਛੋ ਤਾਂ ਇਥੇ ਹੀ ਜਮਨਾ ਦੀ ਕਹਾਣੀ ਦਾ ਖ਼ਾਤਮਾ ਹੁੰਦਾ ਹੈ।

"ਪਰ ਤੁਸੀਂ ਤਾਂ ਘੋੜੇ ਦੀ ਖੁਰੀ ਵਿਖਾਈ ਸੀ। ਉਸਦਾ ਤਾਂ ਜ਼ਿਕਰ ਆਇਆ ਹੀ ਨਹੀਂ?"

"ਉਹ ਹੋ! ਮੈਂ ਸੋਚਿਆ ਕਿ ਤੁਸੀਂ ਲੋਕ ਕਿੰਨੇ ਧਿਆਨ ਨਾਲ ਸੁਣ ਰਹੇ ਹੋ।" ਤੇ

ਤਦ ਉਨ੍ਹਾਂ ਨੇ ਉਸ ਖੁਰੀ ਦੀ ਘਟਨਾ ਸੁਣਾਈ।

ਅਸਲ ਵਿਚ ਜਮਨਾ ਦੇ ਪਤੀ ਸਨ ਤਿਹਾਜੂ ਯਾਨੀ ਪੁਖ਼ਤਾ ਕੰਧ। ਪਰ ਉਨ੍ਹਾਂ ਵਿਚ ਤੇ ਜਮਨਾ ਵਿਚ ਓਨਾ ਹੀ ਫ਼ਰਕ ਸੀ ਜਿੰਨਾ ਪਲੱਸਤਰ ਉਖੜੀ ਹੋਈ ਪੁਰਾਣੀ ਕੰਧ ਅਤੇ ਲਿੱਪੇ ਪੋਚੇ ਤੁਲਸੀ ਦੇ ਚੌਂਤਰੇ ਵਿਚ। ਏਧਰ-ਓਧਰ ਦੇ ਲੋਕ ਏਧਰ-ਓਧਰ ਦੀਆਂ ਗੱਲਾਂ ਕਰਦੇ ਸਨ ਪਰ ਜਮਨਾ ਤਨ-ਮਨ ਤੋਂ ਪਤੀ ਬ੍ਰਤਾ ਸੀ। ਪਤੀ ਵੀ ਜਿਥੇ ਉਸਦੇ ਗਹਿਣੇ-ਕੱਪੜੇ ਦਾ ਧਿਆਨ ਰੱਖਦੇ ਸਨ, ਉਥੇ ਉਸਨੂੰ ਭਜਨਾਮ੍ਰਿਤ, ਗੰਗਾ-ਮਹਾਤਮ, ਗੁਟਕਾ, ਰਾਮਾਇਣ ਆਦਿ ਗ੍ਰੰਥ-ਰਤਨ ਲਿਆ ਕੇ ਦਿਆ ਕਰਦੇ ਸਨ। ਤੇ ਉਹ ਵੀ ਉਸ ਵਿਚ 'ਉਤੱਮ ਕੇ ਅਸ ਬਸ ਮਨ ਮਾਹੀਂ' ਆਦਿ ਪੜ੍ਹ ਕੇ ਲਾਭ ਉਠਾਇਆ ਕਰਦੀ ਸੀ। ਹੁੰਦਿਆਂ ਹੁੰਦਿਆਂ ਇਹ ਹੋਇਆ ਕਿ ਧਰਮ ਦਾ ਬੀਜ਼ ਉਸਦੇ ਮਨ ਵਿਚ ਜੜ੍ਹ ਫੜ ਗਿਆ ਤੇ ਭਜਨ-ਕੀਰਤਨ, ਕਥਾ-ਸਤਸੰਗ ਵਿਚ ਉਸਦਾ ਚਿੱਤ ਰਮ ਗਿਆ ਤੇ ਏਨਾ ਰਮਿਆ ਕਿ ਸਵੇਰੇ ਸ਼ਾਮ, ਦੁਪਹਿਰ, ਰਾਤੀਂ ਉਹ ਦੀਵਾਨੀ ਬਣੀ ਘੁੰਮਦੀ ਰਹੇ। ਰੋਜ਼ ਉਸਦੇ ਘਰ ਸਾਧੂ-ਸੰਤਾਂ ਦਾ ਭੋਜਨ ਹੁੰਦਾ ਰਹੇ ਤੇ ਸਾਧ-ਸੰਤ ਵੀ ਇਹੋ ਜਿਹੇ ਤਪੱਸਵੀ ਤੇ ਰੂਪਵਾਨ ਕਿ ਮਸਤਕ ਤੋਂ ਨੂਰ ਡੁੱਲ ਡੁੱਲ ਪੈਂਦਾ ਸੀ।

ਉਂਜ ਉਸਦੀ ਭਗਤੀ ਨਿਸ਼ਕਾਮ ਸੀ ਪਰ ਜਦੋਂ ਸਾਧੂ-ਸੰਤ ਉਸ ਨੂੰ ਅਸੀਸ ਦੇਣ ਕਿ 'ਸੰਤਾਨਵਤੀ ਹੋਵੇ' ਤਾਂ ਉਹ ਉਦਾਸ ਹੋ ਜਾਇਆ ਕਰੇ। ਉਸਦੇ ਪਤੀ ਉਸਨੂੰ ਬਹੁਤ ਸਮਝਾਇਆ ਕਰਦੇ ਸਨ, "ਭਈ ਇਹ ਤਾਂ ਭਗਵਾਨ ਦੀ ਮਾਇਆ ਹੈ, ਇਸ 'ਤੇ ਉਦਾਸ ਕਿਉਂ ਹੁੰਦੀ ਹੈਂ?" ਪਰ ਸੰਤਾਨ ਦੀ ਚਿੰਤਾ ਉਨ੍ਹਾਂ ਨੂੰ ਵੀ ਸੀ, ਕਿਉਂਕਿ ਏਨੀ ਵੱਡੀ ਜਾਗੀਰ ਦੇ ਜ਼ਿਮੀਦਾਰ ਦਾ ਵਾਰਿਸ ਕੋਈ ਨਹੀਂ ਸੀ। ਅੰਤ ਇਕ ਦਿਨ ਉਹ ਤੇ ਜਮਨਾ ਦੋਨੋਂ ਇਸ ਜੋਤਸ਼ੀ ਕੋਲ ਗਏ, ਜਿਸਨੇ ਜਮਨਾ ਨੂੰ ਦੱਸਿਆ ਕਿ ਉਸਨੂੰ ਸਾਰਾ ਕੱਤਕ ਸਵੇਰੇ ਗੰਗਾ ਨਹਾ ਕੇ ਚੰਡੀ ਦੇਵੀ ਨੂੰ ਪੀਲੇ ਫੁੱਲ ਅਤੇ ਬ੍ਰਾਹਮਣਾਂ ਨੂੰ ਛੋਲੇ, ਜੌਂ ਅਤੇ ਸੋਨੇ ਦਾ ਦਾਨ ਕਰਨਾ ਚਾਹੀਦਾ ਹੈ।

ਜਮਨਾ ਇਸ ਲਈ ਇਕਦਮ ਰਾਜ਼ੀ ਹੋ ਗਈ। ਪਰ ਏਨੇ ਸਵੇਰੇ ਕਿਸਦੇ ਨਾਲ ਜਾਏ। ਜਮਨਾ ਨੇ ਪਤੀ (ਜਮੀਂਦਾਰ ਸਾਹਿਬ) ਨੂੰ ਕਿਹਾ ਕਿ ਉਹ ਉਸ ਦੇ ਨਾਲ ਚਲਿਆ ਕਰਨ ਪਰ ਉਹ ਠਹਿਰੇ ਬੁੱਢੇ ਆਦਮੀ, ਸਵੇਰੇ ਜ਼ਰਾ ਠੰਡੀ ਹਵਾ ਲੱਗਦਿਆਂ ਹੀ ਉਨ੍ਹਾਂ ਨੂੰ ਖੰਘ ਦਾ ਦੌਰਾ ਪੈਣ ਲੱਗ ਜਾਂਦਾ ਸੀ। ਅੰਤ ਵਿਚ ਇਹ ਤੈਅ ਹੋਇਆ ਕਿ ਰਾਮਧੰਨ ਤਾਂਗੇਵਾਲਾ ਸ਼ਾਮ ਨੂੰ ਛੇਤੀ ਛੁੱਟੀ ਲੈ ਲਿਆ ਕਰੇਗਾ ਅਤੇ ਸਵੇਰੇ ਚਾਰ ਵਜੇ ਆ ਕੇ ਟਾਂਗਾ ਜੋਤ ਦਿੱਤਾ ਕਰੇਗਾ।

ਜਮਨਾ ਰੋਜ਼ ਨੇਮ ਨਾਲ ਨਹਾਉਣ ਜਾਣ ਲੱਗ ਪਈ। ਕੱਤਕ ਵਿਚ ਕਾਫ਼ੀ ਸਰਦੀ ਪੈਣ ਲੱਗ ਪੈਂਦੀ ਹੈ ਅਤੇ ਘਾਟ ਤੋਂ ਮੰਦਰ ਤਕ ਉਸ ਨੂੰ ਸਿਰਫ਼ ਇਕ ਪਤਲੀ ਰੇਸ਼ਮੀ ਧੋਤੀ ਪਾ ਕੇ ਫੁੱਲ ਚੜ੍ਹਾਉਣ ਜਾਣਾ ਪੈਂਦਾ ਸੀ। ਉਹ ਥਰ-ਥਰ ਥਰ-ਥਰ ਕੰਬਦੀ ਸੀ। ਇਕ ਦਿਨ ਠੰਡ ਦੇ ਮਾਰੇ ਉਸਦੇ ਹੱਥ-ਪੈਰ ਸੁੰਨ ਹੋ ਗਏ ਤੇ ਉਹ ਉਥੇ ਹੀ ਠੰਡੀ ਰੇਤ ਉਤੇ ਬੈਠ ਗਈ। ਅਤੇ ਜੇ ਰਾਮਧੰਨ ਉਸ ਨੂੰ ਚੁੱਕ ਕੇ ਟਾਂਗੇ ਵਿਚ ਨਾ ਬਿਠਾ ਦੇਂਦਾ, ਤਾਂ ਉਹ ਉਥੇ ਬੈਠੀ ਬੈਠੀ ਹੀ ਠੰਡ ਨਾਲ ਜੰਮ ਜਾਂਦੀ।

ਅੰਤ ਵਿਚ ਰਾਮਧੰਨ ਤੋਂ ਨਾ ਵੇਖਿਆ ਗਿਆ। ਉਸਨੇ ਇਕ ਦਿਨ ਕਿਹਾ, "ਬਹੂ ਜੀ, ਤੁਸੀਂ ਜਾਨ ਦੇਣ 'ਤੇ ਕਿਉਂ ਉਤਾਰੂ ਹੋ। ਏਨੀ ਤਪੱਸਿਆ ਤਾਂ ਗੌਰਾ ਮੱਈਆ ਨੇ ਵੀ ਨਹੀਂ

ਸੀ ਕੀਤੀ। ਵੱਡੇ ਵੱਡੇ ਜੋਤਸ਼ੀਆਂ ਦਾ ਆਖਿਆ ਕਰ ਲਿਆ। ਹੁਣ ਇਸ ਗਰੀਬ ਆਦਮੀ ਦਾ ਕਿਹਾ ਵੀ ਕਰ ਵੇਖੋ।" ਜਮਨਾ ਦੇ ਪੁੱਛਣ ਤੇ ਉਸ ਨੇ ਦੱਸਿਆ, "ਜਿਸ ਘੋੜੇ ਦੇ ਮੱਥੇ ਤੇ ਚਿੱਟਾ ਤਿਲਕ ਹੋਵੇ, ਉਸਦੇ ਅਗਲੇ ਖੱਬੇ ਪੈਰ ਦੀ ਘਸੀ ਹੋਈ ਖੁਰੀ ਚੰਨ-ਗ੍ਰਹਿਣ ਦੇ ਵੇਲੇ ਆਪਣੇ ਹੱਥ ਨਾਲ ਕੱਢ ਕੇ ਉਸਦੀ ਅੰਗੂਠੀ ਬਣਵਾ ਕੇ ਪਾ ਲਵੋ ਤਾਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।"

ਪਰ ਜਮਨਾ ਨੂੰ ਇਹ ਗੱਲ ਪਰਵਾਨ ਨਾ ਹੋਈ ਕਿਉਂਕਿ ਪਤਾ ਨਹੀਂ ਚੰਨ-ਗ੍ਰਹਿਣ ਕਦੋਂ ਲੱਗੇ। ਰਾਮਧੰਨ ਨੇ ਦੱਸਿਆ ਕਿ ਚੰਨ-ਗ੍ਰਹਿਣ ਦੋ ਤਿੰਨ ਦਿਨਾਂ ਬਾਅਦ ਹੀ ਹੈ। ਪਰ ਮੁਸ਼ਕਲ ਇਹ ਹੈ ਕਿ ਖੁਰੀ ਅਜੇ ਨਵੀਂ ਨਵੀਂ ਹੀ ਲੁਆਈ ਹੈ, ਉਹ ਤਿੰਨ ਦਿਨ ਦੇ ਅੰਦਰ ਕਿਵੇਂ ਘਸੇਗੀ ਤੇ ਨਵੀਂ ਖੁਰੀ ਕੋਈ ਪ੍ਰਭਾਵ ਨਹੀਂ ਰੱਖਦੀ।

"ਤਾਂ ਫਿਰ ਕੀ ਹੋਏਗਾ, ਰਾਮਧੰਨ? ਤੂੰ ਹੀ ਕੋਈ ਜੁਗਤ ਦੱਸ?"

"ਮਾਲਕਣ ਇਕ ਹੀ ਜੁਗਤ ਹੈ।"

"ਕੀ?"

"ਟਾਂਗਾ ਘੱਟ ਤੋਂ ਘੱਟ ਰੋਜ਼ ਬਾਰ੍ਹਾਂ ਮੀਲ ਚਲੇ। ਪਰ ਮਾਲਕ ਕਿੱਧਰੇ ਜਾਂਦੇ ਹੀ ਨਹੀਂ। ਇਕੱਲਿਆਂ ਮੈਨੂੰ ਟਾਂਗਾ ਲਿਜਾਣ ਨਹੀਂ ਦੇਣਗੇ। ਤੁਸੀਂ ਨਾਲ ਚਲੋ ਤਾਂ ਠੀਕ ਰਹੇਗਾ।"

"ਪਰ ਅਸੀਂ ਬਾਰ੍ਹਾਂ ਮੀਲ ਜਾਂਵਾਗੇ ਕਿਥੇ?"

"ਕਿਉਂ ਨਹੀਂ ਸਰਕਾਰ! ਤੁਸੀਂ ਸਵੇਰੇ ਜ਼ਰਾ ਹੋਰ ਜਲਦੀ ਦੋ-ਢਾਈ ਵਜੇ ਨਿਕਲ ਚਲੋ। ਗੰਗਾ ਪਾਰ ਪੱਕੀ ਸੜਕ ਹੈ, ਬਾਰ੍ਹਾਂ ਮੀਲ ਘੁੰਮਾ ਕੇ ਠੀਕ ਟਾਈਮ ਤੇ ਵਾਪਸ ਲੈ ਆਇਆ ਕਰਾਂਗਾ। ਤਿੰਨਾ ਦਿਨਾਂ ਦੀ ਹੀ ਤਾਂ ਗੱਲ ਹੈ।"

ਜਮਨਾ ਰਾਜ਼ੀ ਹੋ ਗਈ ਤੇ ਤਿੰਨ ਤਕ ਟਾਂਗਾ ਰੋਜ਼ ਗੰਗਾ ਪਾਰ ਚਲਾ ਜਾਇਆ ਕਰਦਾ। ਰਾਮਧੰਨ ਦਾ ਅੰਦਾਜ਼ਾ ਠੀਕ ਨਿਕਲਿਆ ਤੇ ਤੀਜੇ ਦਿਨ ਚੰਨ-ਗ੍ਰਹਿਣ ਦੇ ਵੇਲੇ ਖੁਰੀ ਲਾਹ ਕੇ ਅੰਗੂਠੀ ਬਣਵਾਈ ਗਈ ਤੇ ਅੰਗੂਠੀ ਦਾ ਪ੍ਰਤਾਪ ਵੇਖੋ ਕਿ ਜ਼ਮੀਂਦਾਰ ਸਾਹਿਬ ਦੇ ਘਰ ਸ਼ਹਿਨਾਈ ਵੱਜਣ ਲੱਗ ਪਈ ਅਤੇ ਨਰਸ ਨੇ ਪੂਰੇ ਇਕ ਸੌ ਇਕ ਰੁਪਏ ਦੀ ਬਖਸ਼ੀਸ਼ ਲਈ।

ਜ਼ਮੀਂਦਾਰ ਵਿਚਾਰੇ ਬੁੱਢੇ ਹੋ ਚੁੱਕੇ ਸਨ ਤੇ ਉਨ੍ਹਾਂ ਨੂੰ ਬਹੁਤ ਕਸ਼ਟ ਸੀ, ਵਾਰਿਸ ਵੀ ਹੋ ਚੁੱਕਾ ਸੀ ਇਸ ਲਈ ਭਗਵਾਨ ਨੇ ਉਨ੍ਹਾਂ ਨੂੰ ਆਪਣੇ ਦਰਬਾਰ ਵਿਚ ਬੁਲਾ ਲਿਆ। ਜਮਨਾ ਪਤੀ ਦੇ ਵਿਯੋਗ ਵਿਚ ਧਾਹਾਂ ਮਾਰ ਮਾਰ ਕੇ ਰੋਈ, ਚੂੜੀ-ਕੰਗਨ ਤੋੜ ਸੁੱਟੇ, ਖਾਣਾ-ਪੀਣਾ ਛੱਡ ਦਿੱਤਾ। ਅਖ਼ੀਰ ਗੁਆਂਢੀਆਂ ਨੇ ਸਮਝਾਇਆ ਕਿ ਛੋਟਾ ਬੱਚਾ ਹੈ, ਉਸਦਾ ਮੂੰਹ ਵੇਖਣਾ ਚਾਹੀਦਾ ਹੈ। ਜੋ ਹੋਣਾ ਸੀ ਹੋ ਗਿਆ। ਹੋਣੀ ਬਲਵਾਨ ਹੈ, ਉਸ ਉਤੇ ਕਿਸ ਦਾ ਵੱਸ ਚਲਦਾ ਹੈ। ਗੁਆਂਢੀਆਂ ਦੇ ਬਹੁਤ ਸਮਝਾਉਣ ਤੇ ਜਮਨਾ ਨੇ ਹੰਝੂ ਪੂੰਝੇ। ਘਰ-ਬਾਰ ਸੰਭਾਲਿਆ। ਏਨੀ ਵੱਡੀ ਕੋਠੀ ਸੀ। ਇਕੱਲੇ ਇਕ ਵਿਧਵਾ ਔਰਤ ਲਈ ਇਕੱਲਿਆ ਰਹਿਣਾ ਠੀਕ ਨਹੀਂ ਸੀ, ਇਸ ਲਈ ਉਸਨੇ ਰਾਮਧੰਨ ਨੂੰ ਇਕ ਕੋਠੜੀ ਦੇ ਦਿੱਤੀ ਤੇ ਪਵਿੱਤਰਤਾ ਨਾਲ ਜੀਵਨ ਬਿਤਾਉਣ ਲੱਗ ਪਈ।

ਜਮਨਾ ਦੀ ਕਹਾਣੀ ਖ਼ਤਮ ਹੋ ਚੁਕੀ ਸੀ ਪਰ ਸਾਡੀ ਸ਼ੰਕਾ ਸੀ ਕਿ ਮਾਣਿਕ ਮੁੱਲਾ ਨੂੰ ਇਹ ਘਸੀ ਹੋਈ ਖੁਰੀ ਕਿਥੋਂ ਮਿਲੀ, ਉਸਦੀ ਤਾਂ ਅੰਗੂਠੀ ਬਣ ਚੁੱਕੀ ਸੀ। ਪੁੱਛਣ ਤੇ

ਪਤਾ ਲੱਗਾ ਕਿ ਇਕ ਦਿਨ ਕਿੱਧਰੇ ਗੱਡੀ ਦੇ ਸਫ਼ਰ ਵਿਚ ਮਾਣਿਕ ਮੁੱਲਾ ਨੂੰ ਰਾਮਧੰਨ ਮਿਲਿਆ। ਸਿਲਕ ਦਾ ਕੁੜਤਾ, ਪਾਨ ਦਾ ਡੱਬਾ, ਬੜੇ ਠਾਠ ਸਨ ਉਸਦੇ। ਮਾਣਿਕ ਮੁੱਲਾ ਨੂੰ ਵੇਖਦਿਆਂ ਹੀ ਉਸ ਨੇ ਆਪਣੇ ਭਾਗ ਜਾਗਣ ਦੀ ਕਹਾਣੀ ਸੁਣਾਈ ਤੇ ਕਿਹਾ ਸਚਮੁਚ ਘੋੜੇ ਦੀ ਖੁਰੀ ਵਿਚ ਬੜੀ ਤਾਸੀਰ ਹੁੰਦੀ ਹੈ। ਤੇ ਫਿਰ ਉਸਨੇ ਇਕ ਖੁਰੀ ਮਾਣਿਕ ਮੁੱਲਾ ਨੂੰ ਭੇਜ ਦਿੱਤੀ, ਹਾਲਾਂਕਿ ਉਨ੍ਹਾਂ ਨੇ ਉਸਦੀ ਅੰਗੂਠੀ ਨਾ ਬਣਾ ਕੇ ਉਸਨੂੰ ਹਿਫ਼ਾਜਤ ਨਾਲ ਰੱਖ ਲਿਆ।

ਕਹਾਣੀ ਸੁਣਾ ਕੇ ਮਾਣਿਕ ਮੁੱਲਾ ਸ਼ਿਆਮ ਵਲ ਵੇਖ ਕੇ ਕਹਿਣ ਲੱਗੇ, "ਵੇਖਿਆ ਸ਼ਿਆਮ, ਭਗਵਾਨ ਜੋ ਵੀ ਕਰਦਾ ਹੈ ਭਲੇ ਲਈ ਕਰਦਾ ਹੈ। ਆਖ਼ਿਰ ਜਮਨਾ ਨੂੰ ਕਿੰਨਾ ਸੁਖ ਮਿਲਿਆ। ਤੂੰ ਵਿਅਰਥ ਹੀ ਦੁਖੀ ਹੋ ਰਿਹਾ ਸੀ। ਕਿਉਂ?"

ਸ਼ਿਆਮ ਨੇ ਪ੍ਰਸੰਨ ਹੋ ਕੇ ਮੰਨ ਲਿਆ ਕਿ ਉਹ ਵਿਅਰਥ ਹੀ ਦੁਖੀ ਹੋ ਰਿਹਾ ਸੀ। ਅਖ਼ੀਰ ਵਿਚ ਮਾਣਿਕ ਮੁੱਲਾ ਕਹਿਣ ਲੱਗੇ, "ਪਰ ਹੁਣ ਇਹ ਦੇਖੋ ਕਿ ਇਸ ਤੋਂ ਨਿਸ਼ਕਰਸ਼ ਕੀ ਨਿਕਲਿਆ?"

ਸਾਡੇ ਲੋਕਾਂ ਵਿਚੋਂ ਜਦੋਂ ਕੋਈ ਨਾ ਦੱਸ ਸਕਿਆ ਤਾਂ ਉਨ੍ਹਾਂ ਨੇ ਦੱਸਿਆ, ਇਸ਼ ਤੋਂ ਇਹ ਨਿਸ਼ਕਰਸ਼ ਨਿਕਲਿਆ ਕਿ ਦੁਨੀਆ ਵਿਚ ਕੋਈ ਵੀ ਮਿਹਨਤ ਮਾੜੀ ਨਹੀਂ ਹੈ। ਕਿਸੇ ਵੀ ਕੰਮ ਨੂੰ ਨੀਵੀਂ ਨਿਗਾਹ ਨਾਲ ਨਹੀਂ ਵੇਖਣਾ ਚਾਹੀਦਾ ਭਾਵੇਂ ਉਹ ਟਾਂਗਾ ਹੱਕਣਾ ਹੀ ਕਿਉਂ ਨਾ ਹੋਵੇ?

ਸਾਨੂੰ ਸਾਰਿਆਂ ਨੂੰ ਇਸ ਕਹਾਣੀ ਦਾ ਇਹ ਨਿਸ਼ਕਰਸ਼ ਬਹੁਤ ਚੰਗਾ ਲੱਗਾ ਅਤੇ ਅਸੀਂ ਸਾਰਿਆਂ ਨੇ ਸਹੁੰ ਚੁੱਕੀ ਕਿ ਕਦੀ ਕਿਸੇ ਵੀ ਤਰ੍ਹਾਂ ਦੇ ਈਮਾਨਦਾਰੀ ਵਾਲੇ ਕੰਮ ਨੂੰ ਨੀਵੀਂ ਨਿਗਾਹ ਨਾਲ ਨਹੀਂ ਵੇਖਾਂਗੇ ਭਾਵੇਂ ਉਹ ਕੁਝ ਵੀ ਕਿਉਂ ਨਾ ਹੋਵੇ।

ਇਸ ਤਰ੍ਹਾਂ ਮਾਣਿਕ ਮੁੱਲਾ ਦੀ ਦੂਜੀ ਨਿਸ਼ਕਰਸ਼ਵਾਦੀ ਕਹਾਣੀ ਖ਼ਤਮ ਹੋਈ।

## ਅਨਅਧਿਆਇ

ਜਮਨਾ ਦੀ ਜੀਵਨ-ਗਾਥਾ ਖ਼ਤਮ ਹੋ ਚੁੱਕੀ ਸੀ ਅਤੇ ਸਾਨੂੰ ਉਸਦੇ ਜੀਵਨ ਦਾ ਅਜਿਹਾ ਸੁਖਾਵਾਂ ਸਮਾਧਾਨ ਦੇਖ ਕੇ ਬਹੁਤ ਤਸੱਲੀ ਹੋਈ। ਇਸ ਤਰ੍ਹਾਂ ਲੱਗਾ ਕਿ ਜਿਵੇਂ ਸਾਰੇ ਰਸਾਂ ਦੀ ਪੂਰਤੀ ਸੁੱਖ ਸ਼ਾਂਤੀ ਵਿਚ ਹੁੰਦੀ ਹੈ, ਉਸੇ ਤਰ੍ਹਾਂ ਹੀ ਉਸ ਅਭਾਗਣ ਦੇ ਜੀਵਨ ਦੇ ਸਾਰੇ ਸੰਘਰਸ਼ ਤੇ ਪੀੜ ਦੀ ਪੂਰਤੀ ਮਮਤਾ ਨਾਲ ਭਰਪੂਰ, ਸ਼ਾਂਤ, ਦੀਵੇ ਦੀ ਅਡੋਲ ਲਾਟ ਵਾਂਗ ਪ੍ਰਕਾਸ਼ਮਾਨ ਪਵਿੱਤਰ, ਨਿਸ਼ਕਲੰਕ ਵਿਧਵਾਪਨ ਵਿਚ ਹੋਈ।

ਰਾਤ ਨੂੰ ਜਦੋਂ ਅਸੀਂ ਲੋਕ ਹਕੀਮ ਜੀ ਦੇ ਚਬੂਤਰੇ ਉਤੇ ਆਪਣੀ ਆਪਣੀ ਮੰਜੀ ਤੇ ਬਿਸਤਰਾ ਲੈ ਕੇ ਇਕੱਠੇ ਹੋਏ ਤਾਂ ਜਮਨਾ ਦੀ ਜੀਵਨ-ਗਾਥਾ ਸਾਡੇ ਸਾਰਿਆਂ ਦੇ ਦਿਮਾਗ਼ ਉਤੇ ਛਾਈ ਹੋਈ ਸੀ ਤੇ ਉਸਨੂੰ ਲੈ ਕੇ ਜੋ ਗੱਲਬਾਤ ਤੇ ਵਾਦ-ਵਿਵਾਦ ਹੋਇਆ ਉਸਦਾ ਨਾਟਕੀ ਵਿਵਰਣ ਇਸ ਤਰ੍ਹਾਂ ਹੈ :

ਮੈਂ : (ਮੰਜੀ ਉਤੇ ਬੈਠ ਕੇ, ਸਿਰ੍ਹਾਣੇ ਨੂੰ ਚੁੱਕ ਕੇ ਗੋਦੀ ਵਿਚ ਰੱਖਦੇ ਹੋਏ) ਭਈ, ਕਹਾਣੀ ਬਹੁਤ ਚੰਗੀ ਰਹੀ।

ਉਂਕਾਰ : (ਉਬਾਸੀ ਲੈਂਦੇ ਹੋਏ) ਰਹੀ ਹੋਵੇਗੀ।

ਪ੍ਰਕਾਸ਼ : (ਕਰਵਟ ਬਦਲ ਕੇ) ਪਰ ਤੁਸੀਂ ਲੋਕਾਂ ਨੇ ਉਸਦਾ ਅਰਥ ਵੀ

ਸਮਝਿਆ?

ਸ਼ਿਆਮ : ਕਿਉਂ, ਉਸ ਵਿਚ ਕਿਹੜੀ ਮੁਸ਼ਕਲ ਭਾਸ਼ਾ ਸੀ?

ਪ੍ਰਕਾਸ਼ : ਇਹੀ ਤਾਂ ਮਾਣਿਕ ਮੁੱਲਾ ਦੀ ਖ਼ੂਬੀ ਹੈ। ਜੇ ਜ਼ਰਾ ਜਿਹਾ ਸੁਚੇਤ ਹੋ ਕੇ ਤੁਸੀਂ ਉਨ੍ਹਾਂ ਦੀ ਗੱਲ ਸਮਝਦੇ ਨਾ ਗਏ ਤਾਂ ਝੱਟਪਟ ਤੁਹਾਡੇ ਹੱਥ 'ਚੋਂ ਤੱਤ ਨਿਕਲ ਜਾਏਗਾ, ਹਲਕਾ-ਫੁਲਕਾ ਘਾਹ-ਫੂਸ ਹੱਥ ਆਏਗਾ। ਹੁਣ ਇਹ ਦੱਸੋ ਕਿ ਕਹਾਣੀ ਸੁਣ ਕੇ ਕੀ ਭਾਵਨਾ ਉਠੀ ਤੁਹਾਡੇ ਮਨ ਵਿਚ? ਤੁਸੀਂ ਦੱਸੋਂ।

ਮੈਂ : (ਇਹ ਸਮਝ ਕੇ ਕਿ ਇਹੋ ਜਿਹੇ ਮੌਕੇ ਉਤੇ ਥੋੜ੍ਹੀ ਆਲੋਚਨਾ ਕਰਨੀ ਵਿਦਵਤਾ ਦੀ ਦਰਸਾਇਕ ਹੈ) ਭਈ, ਮੈਨੂੰ ਤਾਂ ਇਹ ਹੀ ਸਮਝ ਵਿਚ ਨਹੀਂ ਆਇਆ ਕਿ ਮਾਣਿਕ ਮੁੱਲਾ ਨੇ ਜਮਨਾ ਵਰਗੀ ਨਾਇਕਾ ਦੀ ਕਹਾਣੀ ਕਿਉਂ ਕਹੀ? ਸ਼ਕੁੰਤਲਾ ਵਰਗੀ ਭੋਲੀ ਭਾਲੀ ਜਾਂ ਰਾਧਾ ਵਰਗੀ ਪਵਿੱਤਰ ਨਾਇਕਾ ਨੂੰ ਲੈਂਦੇ ਜਾਂ ਬੜੇ ਆਧੁਨਿਕ ਬਣਦੇ ਹਨ ਤਾਂ ਸੁਨੀਤਾ ਵਰਗੀ ਸਾਹਸੀ ਨਾਇਕਾ ਨੂੰ ਲੈਂਦੇ ਜਾਂ ਦੇਵਸੇਨਾ, ਸ਼ੇਖਰ ਦੀ ਸ਼ਸੀ-ਵਸ਼ੀ ਸਭ ਮਿਲ ਸਕਦੇ ਹਨ।

ਪ੍ਰਕਾਸ਼ : (ਸੁਕਰਾਤ ਵਰਗੀ ਟੋਨ ਵਿਚ) ਪਰ ਇਹ ਦੱਸੋ ਕਿ ਜ਼ਿੰਦਗੀ ਵਿਚ ਆਮ ਤੌਰ ਤੇ ਨਾਇਕਾਵਾਂ ਜਮਨਾ ਵਰਗੀਆਂ ਮਿਲਦੀਆਂ ਹਨ ਜਾਂ ਰਾਧਾ, ਸੁਧਾ ਅਤੇ ਗੇਸੂ, ਸੁਨੀਤਾ ਤੇ ਦੇਵਸੇਨਾ ਵਰਗੀਆਂ?

ਮੈਂ : (ਚਲਾਕੀ ਨਾਲ ਆਪਣੇ ਆਪ ਨੂੰ ਬਚਾਉਂਦਿਆਂ) ਪਤਾ ਨਹੀਂ। ਮੇਰਾ ਨਾਇਕਾਵਾਂ ਬਾਰੇ ਕੋਈ ਅਨੁਭਵ ਨਹੀਂ। ਇਹ ਤਾਂ ਤੁਸੀਂ ਦੱਸ ਸਕਦੇ ਹੋ।

ਸ਼ਿਆਮ : ਭਾਈ ਸਾਡੇ ਚੁਫੇਰੇ ਬਦਕਿਸਮਤੀ ਨਾਲ ਨੱਬੇ ਪ੍ਰਤੀਸ਼ਤ ਲੋਕ ਤਾਂ ਜਮਨਾ ਅਤੇ ਰਾਮਧੰਨ ਵਰਗੇ ਹੀ ਹੁੰਦੇ ਹਨ, ਪਰ ਇਸ ਨਾਲ ਕੀ! ਕਹਾਣੀਕਾਰ ਨੂੰ ਸ਼ਿਵਮ ਦਾ ਚਿੱਤਰਣ ਕਰਨਾ ਚਾਹੀਦਾ ਹੈ।

ਪ੍ਰਕਾਸ਼ : ਇਹ ਤਾਂ ਠੀਕ ਹੈ। ਪਰ ਜੇ ਕਿਸੇ ਜੰਮੀ ਹੋਈ ਝੀਲ ਉਤੇ ਅੱਧਾ ਇੰਚ ਬਰਫ਼ ਅਤੇ ਥੱਲੇ ਅਥਾਹ ਪਾਣੀ ਹੋਵੇ ਅਤੇ ਉਥੇ ਹੀ ਇਕ ਗਾਈਡ ਖੜਾ ਹੋਵੇ, ਜੋ ਉਸ 'ਤੇ ਆਉਣ ਵਾਲਿਆਂ ਨੂੰ ਅੱਧਾ ਇੰਚ ਦੀ ਤਾਂ ਸੂਚਨਾ ਦੇ ਦੇਂਦਾ ਹੈ ਪਰ ਥੱਲੇ ਦੇ ਅਥਾਹ ਪਾਣੀ ਦੀ ਖ਼ਬਰ ਨਹੀਂ ਦੇਂਦਾ ਤਾਂ ਉਹ ਰਾਹਗੀਰਾਂ ਨੂੰ ਧੋਖਾ ਦੇਂਦਾ ਹੈ ਜਾਂ ਨਹੀਂ?

ਮੈਂ : ਕਿਉਂ ਨਹੀਂ?

ਪ੍ਰਕਾਸ਼ : ਅਤੇ ਜੇ ਉਹ ਰਾਹਗੀਰ ਬਰਫ਼ ਟੁੱਟਣ ਉਤੇ, ਪਾਣੀ ਵਿਚ ਡੁੱਬ ਜਾਏ ਤਾਂ ਇਸਦਾ ਪਾਪ ਗਾਈਡ ਨੂੰ ਲੱਗੇਗਾ ਨਾ।

ਸ਼ਿਆਮ : ਹੋਰ ਕੀ?

ਪ੍ਰਕਾਸ਼ : ਬਸ, ਮਾਣਿਕ ਮੁੱਲਾ ਵੀ ਤੁਹਾਡਾ ਧਿਆਨ ਉਸ ਅਥਾਹ ਪਾਣੀ ਵੱਲ ਦਿਵਾ ਰਹੇ ਸਨ ਜਿਥੇ ਮੌਤ ਹੈ, ਹਨੇਰਾ ਹੈ, ਚਿੱਕੜ ਹੈ, ਗੰਦਗੀ ਹੈ। ਜਾਂ ਤਾਂ ਦੂਜਾ ਰਸਤਾ ਬਣਾਓ ਨਹੀਂ ਤਾਂ ਡੁੱਬ ਜਾਓਗੇ। ਪਰ ਅੱਧੀ ਇੰਚ ਉਪਰ ਜੰਮੀ ਬਰਫ਼ ਕੁਝ ਕੰਮ ਨਹੀਂ ਦੇਵੇਗੀ।

ਇਕ ਪਾਸੇ ਨਵੇਂ ਲੋਕਾਂ ਦਾ ਇਹ ਦ੍ਰਿਸ਼ਟੀਕੋਣ, ਇਹ ਭਾਵੁਕਤਾ ਦੂਸਰੇ ਪਾਸੇ ਬੁੱਢਿਆਂ ਦਾ ਇਹ ਥੋਥਾ ਆਦਰਸ਼ ਤੇ ਝੂਠੀ ਅਵਿਗਿਆਨਕ ਮਰਯਾਦਾ ਸਿਰਫ਼ ਅੱਧੀ ਇੰਚ ਬਰਫ਼ ਹੈ, ਜਿਸਨੇ ਪਾਣੀ ਦੀ, ਡੂੰਘਾਈ ਨੂੰ ਛੁਪਾ ਰੱਖਿਆ ਹੈ।

ਉਂਕਾਰ : (ਅੱਕ ਜਾਂਦੇ ਹਨ, ਸੋਚਦੇ ਹਨ ਕਦੋਂ ਇਹ ਲੈਕਚਰ ਬੰਦ ਹੋਵੇ)।

ਪ੍ਰਕਾਸ਼ : (ਉਤਸ਼ਾਹ ਨਾਲ ਆਖਦਾ ਜਾਂਦਾ ਹੈ) ਜਮਨਾ ਨਿਮਨ-ਮੱਧ ਵਰਗ ਦੀ ਭਿਆਨਕ ਸਮੱਸਿਆ ਹੈ। ਆਰਥਿਕ ਨੀਂਹ ਖੋਖਲੀ ਹੈ। ਉਸਦੀ ਵਜ੍ਹਾ ਨਾਲ ਵਿਆਹ, ਪਰਿਵਾਰ, ਪ੍ਰੇਮ-ਸਾਰੀਆਂ ਦੀਆਂ ਨੀਹਾਂ ਹਿੱਲ ਗਈਆਂ ਹਨ। ਅਨੈਤਿਕਤਾ ਛਾਈ ਹੋਈ ਹੈ। ਪਰ ਸਾਰਿਆਂ ਨੇ ਉਸ ਪਾਸਿਉਂ ਅੱਖਾਂ ਬੰਦ ਕੀਤੀਆਂ ਹੋਈਆਂ ਹਨ। ਅਸਲ ਵਿਚ ਪੂਰੀ ਜ਼ਿੰਦਗੀ ਦੀ ਵਿਵਸਥਾ ਬਦਲਣੀ ਹੋਵੇਗੀ।

ਮੈਂ : (ਅੱਕ ਕੇ ਉਬਾਸੀ ਲੈਂਦਾ ਹਾਂ)।

ਪ੍ਰਕਾਸ਼ : ਕਿਉਂ? ਨੀਂਦ ਆ ਰਹੀ ਹੈ ਤੁਹਾਨੂੰ? ਮੈਂ ਕਿੰਨੀ ਵਾਰ ਤੁਹਾਨੂੰ ਕਿਹਾ ਹੈ ਕਿ ਕੁਝ ਪੜ੍ਹੋ-ਲਿਖੋ। ਸਿਰਫ਼ ਨਾਵਲ ਪੜ੍ਹਦੇ ਰਹਿੰਦੇ ਹੋ। ਗੰਭੀਰ ਚੀਜ਼ਾਂ ਪੜ੍ਹੋ। ਸਮਾਜ ਦਾ ਢਾਂਚਾ, ਉਸਦੀ ਪ੍ਰਗਤੀ, ਉਸ ਵਿਚ ਅਰਥ, ਨੈਤਿਕਤਾ, ਸਾਹਿਤ ਦਾ ਸਥਾਨ.....।

ਮੈਂ : (ਗੱਲ ਟੋਕ ਕੇ) ਮੈਂ ਕੀ ਨਹੀਂ ਪੜ੍ਹਿਆ? ਤੂੰ ਹੀ ਪੜ੍ਹਿਆ ਹੈ? (ਇਹ ਦੇਖ ਕਿ ਪ੍ਰਕਾਸ਼ ਦੀ ਵਿਦਵਤਾ ਦਾ ਰੋਹਬ ਲੋਕਾਂ ਉਤੇ ਜੰਮ ਰਿਹਾ ਹੈ, ਮੈਂ ਕਿਉਂ ਪਿੱਛੇ ਰਹਾਂ) ਮੈਂ ਵੀ ਇਸਦੀ ਮਾਰਕਸਵਾਦੀ ਵਿਆਖਿਆ ਦੇ ਸਕਦਾ ਹਾਂ।

ਪ੍ਰਕਾਸ਼ : ਕੀ? ਕੀ ਵਿਆਖਿਆ ਦੇ ਸਕਦੇ ਹੋ?

ਮੈਂ : (ਆਕੜ ਕੇ) ਮਾਰਕਸਵਾਦੀ।

ਉਂਕਾਰ : ਓਏ ਯਾਰ ਰਹਿਣ ਦਿਉ।

ਸ਼ਿਆਮ : ਮੈਨੂੰ ਨੀਂਦ ਆ ਰਹੀ ਹੈ।

ਮੈਂ : ਵੇਖੋ, ਅਸਲ ਵਿਚ ਇਸਦੀ ਮਾਰਕਸਵਾਦੀ ਵਿਆਖਿਆ ਇਸ ਤਰ੍ਹਾਂ ਹੋ ਸਕਦੀ ਹੈ। ਜਮਨਾ ਮਾਨਵਤਾ ਦਾ ਪ੍ਰਤੀਕ ਹੈ, ਮੱਧ ਵਰਗ (ਮਾਣਿਕ ਮੁੱਲਾ) ਤੇ ਸਾਮੰਤਵਰਗ (ਜਮੀਂਦਾਰ) ਉਸਦਾ ਉਧਾਰ ਕਰਨ ਵਿਚ ਅਸਫਲ ਰਹੇ, ਅੰਤ ਵਿਚ ਮਜ਼ਦੂਰ ਵਰਗ (ਰਾਮਧੰਨ) ਨੇ ਉਸਨੂੰ ਨਵੀਂ ਦਿਸ਼ਾ ਸੁਝਾਈ।

ਪ੍ਰਕਾਸ਼ : ਕੀ? (ਪਰ ਪਲ ਭਰ ਹੈਰਾਨੀ। ਫਿਰ ਮੱਥੇ ਤੇ ਹੱਥ ਮਾਰ ਕੇ) ਵਿਚਾਰਾ ਮਾਰਕਸਵਾਦ ਵੀ ਇਹੋ ਜਿਹਾ ਅਭਾਗਾ ਨਿਕਲਿਆ ਕਿ ਸਾਰੀ ਦੁਨੀਆ ਵਿਚ ਜਿੱਤ ਦੇ ਝੰਡੇ ਗੱਡ ਆਇਆ ਤੇ ਹਿੰਦੁਸਤਾਨ ਵਿਚ ਆ ਕੇ ਇਸਨੂੰ ਵੱਡੇ ਵੱਡੇ ਰਾਹੂ ਨਿਗਲ ਗਏ। ਤੁਸੀਂ ਹੀ ਕੀ, ਉਸਨੂੰ ਇਹੋ ਜਿਹੇ ਵਿਆਖਿਆਕਾਰ ਇਥੇ ਮਿਲੇ ਹਨ ਕਿ ਉਹ ਆਪਣੀ ਕਿਸਮਤ ਨੂੰ ਰੋਂਦਾ ਹੋਵੇਗਾ। (ਜ਼ੋਰ ਨਾਲ ਹੱਸਦਾ ਹੈ, ਮੈਂ ਆਪਣਾ ਹਾਸਾ ਉਡਦਾ ਵੇਖ ਕੇ ਉਦਾਸ ਹੋ ਜਾਂਦਾ ਹਾਂ)।

ਹਕੀਮ ਜੀ ਦੀ ਵਹੁਟੀ : (ਪਿਛੋਕੜ 'ਚੋਂ) ਮੈਂ ਕਹਿੰਦੀ ਹਾਂ ਇਹ ਚਬੂਤਰਾ ਹੈ ਜਾਂ ਸਬਜ਼ੀ ਮੰਡੀ। ਜਿਸਨੂੰ ਵੇਖੋ ਮੰਜੀ ਚੁੱਕੀ ਆ ਰਿਹਾ ਹੈ। ਅੱਧੀ ਰਾਤ ਤਕ ਚਖ-ਚਖ ਚਖ-ਚਖ। ਕੱਲ੍ਹ ਤੋਂ ਸਭ ਨੂੰ ਕੱਢੋ ਬਾਹਰ ਇਥੋਂ।

ਹਕੀਮ ਜੀ : (ਪਿਛੋਕੜ 'ਚੋਂ ! ਕੰਬਦੀ ਹੋਈ ਆਵਾਜ਼ ਵਿਚ) ਬੱਚੇ ਹਨ। ਹੱਸ ਖੇਡ ਲੈਣ ਦੇ। ਤੇਰੇ ਆਪਣੇ ਬੱਚੇ ਨਹੀਂ ਹਨ ਫਿਰ ਦੂਜਿਆਂ ਨੂੰ ਕਿਉਂ ਖਾਣ ਨੂੰ ਪੈਂਦੀ ਹੈਂ......(ਸਾਡੇ ਸਾਰਿਆਂ ਉਤੇ ਸਕਤਾ ਛਾ ਜਾਂਦਾ ਹੈ। ਮੈਂ ਬਹੁਤ ਉਦਾਸ ਹੋ ਕੇ ਲੇਟ ਜਾਂਦਾ ਹਾਂ। ਨਿੰਮ ਤੋਂ ਨੀਂਦਰ ਦੀਆਂ ਪਰੀਆਂ ਉਤਰਦੀਆਂ ਹਨ, ਪਲਕਾਂ ਉਤੇ ਛਮ-ਛਮ ਛਮ-ਛਮ ਨਾਚ ਕਰਕੇ)।

(ਪਰਦਾ ਡਿਗਦਾ ਹੈ)

# ਤੀਜੀ ਦੁਪਹਿਰ

## ਸਿਰਲੇਖ ਮਾਣਿਕ ਮੁੱਲਾ ਨੇ ਨਹੀਂ ਦੱਸਿਆ

ਅਸੀਂ ਸਵੇਰੇ ਸੌਂ ਕੇ ਉਠੇ ਤਾਂ ਵੇਖਿਆ ਕਿ ਰਾਤ ਨੂੰ ਹਵਾ ਬਿਲਕੁਲ ਰੁਕ ਗਈ ਹੈ ਤੇ ਏਨਾ ਹੁੰਮਸ ਹੈ ਕਿ ਸਵੇਰੇ ਪੰਜ ਵਜੇ ਵੀ ਅਸੀਂ ਲੋਕ ਮੁੜਕੇ ਨਾਲ ਭਿੱਜੇ ਹੋਏ ਸਾਂ। ਅਸੀਂ ਉਠ ਕੇ ਖੂਬ ਨ੍ਹਾਤੇ ਪਰ ਹੁੰਮਸ ਏਨਾ ਭਿਆਨਕ ਸੀ ਕਿ ਕੋਈ ਵੀ ਸਾਧਨ ਕੰਮ ਨਾ ਆਇਆ। ਪਤਾ ਨਹੀਂ ਅਜਿਹਾ ਹੁੰਮਸ ਇਸ ਸ਼ਹਿਰ ਦੇ ਬਾਹਰ ਵੀ ਕਿਤੇ ਹੁੰਦਾ ਹੈ ਜਾਂ ਨਹੀਂ, ਪਰ ਇਥੇ ਜਿਸ ਦਿਨ ਅਜਿਹਾ ਹੁੰਮਸ ਹੁੰਦਾ ਹੈ, ਉਸ ਦਿਨ ਸਾਰੇ ਕੰਮ ਰੁਕ ਜਾਂਦੇ ਹਨ। ਸਰਕਾਰੀ ਦਫ਼ਤਰਾਂ ਵਿਚ ਕਲਰਕ ਕੰਮ ਨਹੀਂ ਕਰ ਸਕਦੇ, ਸੁਪਰਡੈਂਟ ਵੱਡੇ ਬਾਬੂਆਂ ਨੂੰ ਡਾਂਟਦੇ ਹਨ, ਬਾਬੂ ਛੋਟੇ ਬਾਬੂਆਂ ਉਤੇ ਖਿੱਝ ਲਾਹੁੰਦੇ ਹਨ ਛੋਟੇ ਬਾਬੂ ਚਪੜਾਸੀਆਂ ਤੋਂ ਬਦਲਾ ਲੈਂਦੇ ਹਨ ਤੇ ਚਪੜਾਸੀ ਗਾਲ੍ਹੀਆਂ ਦੇਂਦੇ ਹੋਏ ਪਾਣੀ ਪਿਲਾਉਣ ਵਾਲਿਆਂ ਨਾਲ, ਤੇ ਮਾਲੀਆਂ ਨਾਲ ਉਲਝ ਪੈਂਦੇ ਹਨ, ਦੁਕਾਨਦਾਰ ਮਾਲ ਨਾ ਵੇਚ ਕੇ ਗਾਹਕਾਂ ਨੂੰ ਖਿਸਕਾ ਦੇਂਦੇ ਹਨ ਤੇ ਰਿਕਸ਼ੇ ਵਾਲੇ ਏਨਾ ਕਿਰਾਇਆ ਮੰਗਦੇ ਹਨ ਕਿ ਸਵਾਰੀਆਂ ਪਰੇਸ਼ਾਨ ਹੋ ਕੇ ਰਿਕਸ਼ਾ ਨਾ ਕਰਨ। ਅਤੇ ਇਸ ਸਾਰੀ ਸਮਾਜਿਕ ਉਥਲ ਪੁੱਥਲ ਪਿਛੇ ਕੋਈ ਇਤਿਹਾਸਕ ਦਵੰਦਾਤਮਕ ਪ੍ਰਗਤੀ ਦਾ ਸਿਧਾਂਤ ਨਾ ਹੋ ਕੇ ਸਿਰਫ਼ ਤਾਪਮਾਨ ਹੁੰਦਾ ਹੈ-ਟੈਂਪ੍ਰੇਚਰ, ਹੁੰਮਸ ਇਕ ਸੌ ਬਾਰ੍ਹਾਂ ਡਿਗਰੀ ਫਾਰਨਹੀਟ।

ਪਰ ਇਸ ਹੁੰਮਸ ਦੇ ਬਾਵਜੂਦ ਮਾਣਿਕ ਮੁੱਲਾ ਦੀਆਂ ਕਹਾਣੀਆਂ ਸੁਣਨ ਦਾ ਲਾਲਚ ਅਸਾਂ ਲੋਕਾਂ ਤੋਂ ਛੱਡਿਆ ਨਹੀਂ ਸੀ ਜਾਂਦਾ, ਇਸ ਲਈ ਅਸੀ ਸਾਰੇ ਦੇ ਸਾਰੇ ਨਿਯਤ ਸਮੇਂ ਉਤੇ ਉਥੇ ਇੱਕਠੇ ਹੋਏ ਅਤੇ ਮਿਲਣ ਉਤੇ ਸਾਰਿਆਂ ਨੇ ਇਹੋ ਗੱਲ ਆਖੀ. "ਅੱਜ ਬਹੁਤ ਹੁੰਮਸ ਹੈ।"

"ਹਾਂ ਜੀ, ਬਹੁਤ ਹੁੰਮਸ ਹੈ, ਉਫ਼।"

ਸਿਰਫ਼ ਜਦੋਂ ਪ੍ਰਕਾਸ਼ ਆਇਆ ਤਾਂ ਉਸਨੇ ਕਿਹਾ ਕਿ ਅੱਜ ਬਹੁਤ ਹੁੰਮਸ ਹੈ ਤਾਂ ਫ਼ਲਸਫ਼ਾ ਝਾੜਦੇ ਹੋਏ ਉਹ ਅਫ਼ਲਾਤੂਨ ਦੀ ਤਰ੍ਹਾਂ ਮੂੰਹ ਬਣਾ ਕੇ ਕਹਿਣ ਲੱਗਾ (ਮੇਰੀ ਇਸ ਕਰੋਧ ਭਰੀ ਟਿੱਪਣੀ ਲਈ ਮਾਫ਼ ਕਰਨਾ ਕਿਉਂਕਿ ਪਿਛਲੀ ਰਾਤ ਉਸਨੇ ਮਾਰਕਸਵਾਦ ਦੇ ਸਵਾਲ ਉਤੇ ਮੈਨੂੰ ਹਰਾਇਆ ਸੀ ਅਤੇ ਸੱਚੇ ਸੰਕੀਰਨ ਮਾਰਕਸਵਾਦੀਆਂ ਵਾਂਗ ਗੁੱਸੇ ਹੋ ਹੋਇਆ ਸੀ ਅਤੇ ਮੈਂ ਤੈਅ ਕਰ ਲਿਆ ਸੀ ਕਿ ਉਹ ਜੇ ਸਹੀ ਗੱਲ ਵੀ ਕਰੇਗਾ ਤਾਂ ਮੈਂ ਉਸਦਾ ਵਿਰੋਧ ਕਰਾਂਗਾ) ਖ਼ੈਰ, ਪ੍ਰਕਾਸ਼ ਕਹਿਣ ਲੱਗਾ, "ਭਾਈ ਸਾਡੇ ਸਾਰਿਆਂ ਦੀ ਜ਼ਿੰਦਗੀ ਵਿਚ ਛਾਇਆ ਹੋਇਆ ਹੈ, ਉਸਦੇ ਸਾਮ੍ਹਣੇ ਤਾਂ ਇਹ ਕੁਝ ਵੀ ਨਹੀਂ ਹੈ। ਅਸੀਂ ਸਾਰੇ ਨਿਮਨ ਮੱਧ-ਵਰਗੀ ਸ਼੍ਰੇਣੀ ਦੇ ਲੋਕਾਂ ਵਿਚ ਹਵਾ ਦਾ ਇਕ ਤਾਜ਼ਾ

ਬੁੱਲ੍ਹਾ ਵੀ ਨਹੀਂ। ਭਾਵੇਂ ਦਮ ਘੁੱਟ ਜਾਵੇ ਪਰ ਪੱਤਾ ਤਕ ਨਹੀਂ ਹਿੱਲਦਾ। ਧੁੱਪ ਜਿਸਨੂੰ ਰੌਸ਼ਨੀ ਦੇਣੀ ਚਾਹੀਦੀ ਹੈ ਸਾਨੂੰ ਬੁਰੀ ਤਰ੍ਹਾਂ ਲੂਹ ਰਹੀ ਹੈ ਤੇ ਸਮਝ ਵਿਚ ਨਹੀਂ ਆਉਂਦਾ ਕਿ ਕੀ ਕਰੀਏ। ਕਿਸੇ ਨਾ ਕਿਸੇ ਤਰ੍ਹਾਂ ਨਵੀਂ ਤੇ ਤਾਜ਼ੀ ਹਵਾ ਦੇ ਬੁੱਲ੍ਹੇ ਚਲਣੇ ਚਾਹੀਦੇ ਹਨ। ਭਾਵੇਂ ਲੂ ਦੇ ਬੁੱਲ੍ਹੇ ਹੀ ਕਿਉਂ ਨਾ ਹੋਣ।"

ਪ੍ਰਕਾਸ਼ ਦੀ ਇਸ ਮੂਰਖਤਾ ਭਰੀ ਗੱਲ ਤੇ ਕੋਈ ਨਾ ਬੋਲਿਆ। (ਮਰੇ ਝੂਠ ਲਈ ਮਾਫ਼ ਕਰਨਾ ਕਿਉਂਕਿ ਮਾਣਿਕ ਨੇ ਇਸ ਗੱਲ ਦਾ ਜ਼ੋਰ ਨਾਲ ਸਮਰਥਨ ਕੀਤਾ ਸੀ, ਪਰ ਮੈਂ ਕਹਿ ਚੁੱਕਾ ਹਾਂ ਕਿ ਮੈਂ ਅੰਦਰੋਂ ਅੰਦਰ ਚਿੜ੍ਹ ਗਿਆ ਹਾਂ)।

ਖ਼ੈਰ, ਤਾਂ ਮਾਣਿਕ ਮੁੱਲਾ ਨੇ ਕਿਹਾ ਕਿ, "ਜਦੋਂ ਮੈਂ ਪ੍ਰੇਮ ਉਤੇ ਆਰਥਿਕ ਪ੍ਰਭਾਵ ਦੀ ਗੱਲ ਕਰਦਾਂ ਹਾਂ ਤਾਂ ਮੇਰਾ ਮਤਲਬ ਇਹ ਹੁੰਦਾ ਹੈ ਕਿ ਅਸਲ ਵਿਚ ਆਰਥਿਕ ਢਾਂਚਾ ਸਾਡੇ ਮਨ ਉਤੇ ਏਨਾ ਅਜੀਬ ਪ੍ਰਭਾਵ ਪਾਉਂਦਾ ਹੈ ਕਿ ਮਨ ਦੀਆਂ ਸਾਰੀਆਂ ਭਾਵਨਾਵਾਂ ਉਸ ਤੋਂ ਮੁਕਤ ਨਹੀਂ ਹੋ ਸਕਦੀਆਂ ਤੇ ਸਾਡੇ ਵਰਗੇ ਲੋਕ ਜੋ ਨਾ ਉਚ ਵਰਗ ਦੇ ਹਨ, ਨਾ ਨਿਮਨ ਵਰਗ ਦੇ, ਉਨ੍ਹਾਂ ਦੇ ਇਥੇ ਰੂੜੀਆਂ, ਪਰੰਪਰਾਵਾਂ, ਮਰਯਾਦਾਵਾਂ ਵੀ ਇੰਨੀਆਂ ਪੁਰਾਣੀਆਂ ਤੇ ਜ਼ਹਿਰੀਲੀਆਂ ਹਨ ਕਿ ਕੁਲ ਮਿਲਾ ਕੇ ਸਾਡੇ ਸਾਰਿਆਂ ਉਤੇ ਅਜਿਹਾ ਪ੍ਰਭਾਵ ਪੈਂਦਾ ਹੈ ਕਿ ਅਸੀਂ ਮਸ਼ੀਨ-ਮਾਤਰ ਰਹਿ ਜਾਂਦੇ ਹਾਂ। ਸਾਡੇ ਅੰਦਰ ਉਦਾਰ ਤੇ ਉਚੇ ਸੁਪਨੇ ਖ਼ਤਮ ਹੋ ਜਾਂਦੇ ਹਨ ਤੇ ਇਕ ਅਜੀਬ ਜਿਹੀ ਬੇਹੋਸ਼ੀ ਸਾਡੇ ਉਤੇ ਛਾ ਜਾਂਦੀ ਹੈ।

ਪ੍ਰਕਾਸ਼ ਨੇ ਜਦੋਂ ਇਸਦਾ ਸਮਰਥਨ ਕੀਤਾ ਤਾਂ ਮੈਂ ਇਸਦਾ ਵਿਰੋਧ ਕੀਤਾ ਤੇ ਕਿਹਾ, "ਪਰ ਆਦਮੀ ਨੂੰ ਹਰ ਹਾਲਤ ਵਿਚ ਈਮਾਨਦਾਰ ਬਣਿਆ ਰਹਿਣਾ ਚਾਹੀਦਾ ਹੈ। ਇਹ ਨਹੀਂ ਕਿ ਟੁੱਟਦਾ-ਭੱਜਦਾ ਚਲਾ ਜਾਵੇ।"

ਤਾਂ ਮਾਣਿਕ ਮੁੱਲਾ ਕਹਿਣ ਲੱਗੇ, "ਇਹ ਸੱਚ ਹੈ ਪਰ ਜਦੋਂ ਪੂਰੀ ਵਿਵਸਥਾ ਵਿਚ ਬੇਈਮਾਨੀ ਹੈ ਤਾਂ ਇਕ ਆਦਮੀ ਦੀ ਈਮਾਨਦਾਰੀ ਇਸੇ ਵਿਚ ਹੈ ਕਿ ਉਹ ਵਿਵਸਥਾ ਦੁਆਰਾ ਥੋਪੀ ਗਈ ਸਾਰੀ ਨੈਤਿਕ ਖ਼ਰਾਬੀ ਨੂੰ ਵੀ ਅਸਵੀਕਾਰ ਕਰੇ ਅਤੇ ਉਸਦੇ ਦੁਆਰਾ ਥੋਪੀਆਂ ਗਈਆਂ ਸਾਰੀਆਂ ਝੂਠੀਆਂ ਮਰਯਾਦਾਵਾਂ ਨੂੰ ਵੀ, ਕਿਉਂਕਿ ਦੋਵੇਂ ਇਕ ਹੀ ਸਿੱਕੇ ਦੇ ਦੋ ਪਾਸੇ ਹੁੰਦੇ ਹਨ। ਪਰ ਅਸੀਂ ਇਹ ਵਿਦਰੋਹ ਨਹੀਂ ਕਰਦੇ ਇਸ ਲਈ ਨਤੀਜਾ ਇਹ ਹੁੰਦਾ ਹੈ ਕਿ ਜਮਨਾ ਵਾਂਗ ਹਰ ਹਾਲਾਤ ਵਿਚ ਸਮਝੌਤਾ ਕਰਦੇ ਜਾਂਦੇ ਹਾਂ।

"ਪਰ ਸਾਰੇ ਤਾਂ ਜਮਨਾ ਨਹੀਂ ਹੁੰਦੇ?" ਮੈਂ ਫਿਰ ਕਿਹਾ।

"ਹਾਂ, ਪਰ ਇਸ ਨੈਤਿਕ ਖ਼ਰਾਬੀ ਤੋਂ ਆਪਣੇ ਆਪ ਨੂੰ ਅਲੱਗ ਰੱਖ ਕੇ ਵੀ ਇਸ ਸਾਰੀ ਵਿਵਸਥਾ ਦੇ ਵਿਰੁੱਧ ਨਹੀਂ ਲੜਦੇ, ਉਨ੍ਹਾਂ ਦੀ ਮਰਯਾਦਾਸ਼ੀਲਤਾ ਸਿਰਫ਼ ਨਿਰੋਲ ਕਾਇਰਤਾ ਹੁੰਦੀ ਹੈ। ਸੰਸਕਾਰਾਂ ਦੀ ਅੰਨੀ ਨਕਲ ਅਤੇ ਇਹੋ ਜਿਹੇ ਲੋਕ ਭਲੇ ਆਦਮੀ ਅਖਵਾਉਂਦੇ ਹਨ, ਉਨ੍ਹਾਂ ਦੀ ਤਾਰੀਫ਼ ਵੀ ਹੁੰਦੀ ਹੈ, ਪਰ ਉਨ੍ਹਾਂ ਦੀ ਜ਼ਿੰਦਗੀ ਬੇਹੱਦ ਕਰੁਣਾਮਈ ਤੇ ਭਿਆਨਕ ਹੋ ਜਾਂਦੀ ਹੈ ਅਤੇ ਸਭ ਤੋਂ ਵੱਡਾ ਦੁੱਖ ਇਹ ਹੈ ਕਿ ਉਹ ਵੀ ਆਪਣੇ ਜੀਵਨ ਦਾ ਇਹ ਪੱਖ ਨਹੀਂ ਸਮਝਦੇ ਤੇ ਬਲਦ ਵਾਂਗ ਚੱਕਰ ਲਾਉਂਦੇ ਜਾਂਦੇ ਹਨ। ਮਸਲਨ ਮੈਂ ਤੁਹਾਨੂੰ ਤੰਨਾ ਦੀ ਕਹਾਣੀ ਸੁਣਾਵਾਂ? ਤੰਨਾ ਯਾਦ ਹੈ ਨਾ? ਉਹ ਹੀ ਮਹੇਸਰ ਦਲਾਲ ਦਾ ਮੁੰਡਾ।"

ਲੋਕ ਵਿਅਰਥ ਦੇ ਵਾਦ-ਵਿਵਾਦ ਤੋਂ ਅੱਕ ਗਏ ਸਨ, ਇਸ ਲਈ ਮਾਣਿਕ ਮੁੱਲਾ

ਨੇ ਕਹਾਣੀ ਸੁਣਾਉਣੀ ਸ਼ੁਰੂ ਕਰ ਦਿੱਤੀ :

ਅਚਨਚੇਤ ਉਂਕਾਰ ਨੇ ਵਿਚੋਂ ਹੀ ਟੋਕ ਕੇ ਕਿਹਾ, "ਇਸ ਕਹਾਣੀ ਦਾ ਸਿਰਲੇਖ?"

ਮਾਣਿਕ ਮੁੱਲਾ ਇਸ ਦਖ਼ਲਅੰਦਾਜ਼ੀ ਤੋਂ ਗੁੱਸੇ ਹੋ ਗਏ ਅਤੇ ਕਹਿਣ ਲੱਗੇ, "ਛੱਡੋ ਜੀ, ਮੈਂ ਕੀ ਕਿਸੇ ਪਤ੍ਰਿਕਾ ਨੂੰ ਕਹਾਣੀ ਭੇਜ ਰਿਹਾ ਹਾਂ ਜੋ ਸਿਰਲੇਖ ਦੇ ਝਗੜੇ ਵਿਚ ਪਵਾਂ। ਤੁਸੀਂ ਲੋਕ ਕਹਾਣੀ ਸੁਣਨ ਆਏ ਹੋ ਜਾਂ ਸਿਰਲੇਖ ਸੁਣਨ? ਜਾਂ ਮੈਂ ਉਨ੍ਹਾਂ ਕਹਾਣੀ ਲੇਖਕਾਂ ਵਿਚੋਂ ਹਾਂ ਜੋ ਅਕਰਸ਼ਕ ਵਿਸ਼ੇ-ਵਸਤੂ ਦੇ ਅਭਾਵ ਵਿਚ ਅਕਰਸ਼ਕ ਸਿਰਲੇਖ ਦੇ ਕੇ ਪੱਤਰਾਂ ਵਿਚ ਸੰਪਾਦਕਾਂ ਤੇ ਪਾਠਕਾਂ ਦਾ ਧਿਆਨ ਖਿੱਚਿਆ ਕਰਦੇ ਹਨ।"

ਇਹ ਵੇਖ ਕੇ ਕਿ ਮਾਣਿਕ ਮੁੱਲਾ ਉਂਕਾਰ ਨੂੰ ਡਾਂਟ ਰਹੇ ਹਨ, ਅਸੀਂ ਲੋਕਾਂ ਨੇ ਵੀ ਉਂਕਾਰ ਨੂੰ ਡਾਂਟਣਾ ਸ਼ੁਰੂ ਕਰ ਦਿੱਤਾ। ਇਥੋਂ ਤਕ ਕਿ ਜਦੋਂ ਮਾਣਿਕ ਮੁੱਲਾ ਨੇ ਸਾਨੂੰ ਲੋਕਾਂ ਨੂੰ ਵੀ ਡਾਂਟਿਆ ਤਾਂ ਅਸੀਂ ਸਾਰੇ ਚੁੱਪ ਹੋ ਗਏ ਅਤੇ ਉਨ੍ਹਾਂ ਨੇ ਆਪਣੀ ਕਹਾਣੀ ਸ਼ੁਰੂ ਕੀਤੀ :

ਤੰਨਾ ਦਾ ਭਰਾ ਕੋਈ ਨਹੀਂ ਸੀ। ਪਰ ਤਿੰਨ ਭੈਣਾਂ ਸਨ। ਉਨ੍ਹਾਂ ਵਿਚੋਂ ਜੋ ਸਭ ਤੋਂ ਛੋਟੀ ਸੀ ਉਸੇ ਨੂੰ ਜਨਮ ਦੇਣ ਤੋਂ ਬਾਅਦ ਉਸ ਦੀ ਮਾਂ ਪਰਲੋਕ ਸਿਧਾਰ ਗਈ ਸੀ। ਰਹਿ ਗਏ ਪਿਤਾ ਜੀ ਜੋ ਦਲਾਲ ਸਨ। ਚੂੰਕਿ ਬੱਚੇ ਛੋਟੇ ਸਨ, ਉਨ੍ਹਾਂ ਦੀ ਦੇਖ-ਭਾਲ ਕਰਨ ਵਾਲਾ ਕੋਈ ਨਹੀਂ ਸੀ, ਇਸ ਲਈ ਤੰਨਾ ਦੇ ਪਿਤਾ ਮਹੇਸਰ ਦਲਾਲ ਨੇ ਆਪਣੀ ਇਹ ਇੱਛਾ ਜ਼ਾਹਿਰ ਕੀਤੀ ਕਿ ਕਿਸੇ ਭਲੇ ਘਰ ਦੀ ਕੋਈ ਠਰੰਮੇ ਵਾਲੀ ਸੁਸ਼ੀਲ ਕੁੜੀ ਮਿਲ ਜਾਵੇ ਤਾਂ ਬੱਚਿਆਂ ਦਾ ਪਾਲਣ-ਪੋਸ਼ਣ ਹੋ ਜਾਵੇ, ਨਹੀਂ ਤਾਂ ਹੁਣ ਉਨ੍ਹਾਂ ਨੂੰ ਇਸ ਬੁਢਾਪੇ ਵਿਚ ਕਿਸੇ ਔਰਤ ਦਾ ਸ਼ੌਕ ਥੋੜ੍ਹਾ ਚੜ੍ਹਿਆ ਹੈ? ਰਾਮ ਰਾਮ। ਇਹੋ ਜਿਹੀ ਗੱਲ ਸੋਚਣਾ ਵੀ ਨਹੀਂ ਚਾਹੁੰਦੀ। ਉਨ੍ਹਾਂ ਨੂੰ ਤਾਂ ਸਿਰਫ਼ ਬੱਚਿਆਂ ਦੀ ਫਿਕਰ ਹੈ ਨਹੀਂ ਤਾਂ ਹੁਣ ਬਾਕੀ ਦੇ ਬਚੇ-ਖੁਚੇ ਦਿਨ ਰਾਮ ਦੇ ਭਜਨ ਵਿਚ ਤੇ ਗੰਗਾ-ਇਸ਼ਨਾਨ ਵਿਚ ਬਿਤਾ ਦੇਣੇ ਹਨ।

ਰਹੀ ਤੰਨਾ ਦੀ ਮਾਂ, ਉਹ ਤਾਂ ਦੇਵੀ ਸੀ, ਸਵਰਗ ਚਲੀ ਗਈ, ਮਹੇਸਰ ਦਲਾਲ ਪਾਪੀ ਸੀ ਸੋ ਉਹ ਰਹਿ ਗਏ। ਬੱਚਿਆਂ ਨੂੰ ਵੇਖ ਕੇ ਕੁਝ ਨਹੀਂ ਕਰਦੇ ਨਹੀਂ ਤਾਂ ਹਰਿਦੁਆਰ ਜਾ ਕੇ ਬਾਬਾ ਕਾਲੀ ਕਮਲੀ ਵਾਲੇ ਦੇ ਭੰਡਾਰੇ 'ਚੋਂ ਦੋਵੇਂ ਵੇਲੇ ਭੋਜਨ ਕਰਦੇ ਅਤੇ ਲੋਕ-ਪਰਲੋਕ ਸੁਧਾਰਦੇ।

ਪਰ ਮੁਹੱਲੇ ਭਰ ਦੀਆਂ ਵੱਡੀਆਂ ਬੁੱਢੀਆਂ ਔਰਤਾਂ ਕੋਈ ਅਜਿਹੀ ਸੁਸ਼ੀਲ ਕੰਨਿਆਂ ਨਾ ਲੱਭ ਸਕੀਆਂ ਜੋ ਬੱਚਿਆਂ ਦਾ ਪਾਲਣ-ਪੋਸ਼ਣ ਕਰ ਸਕੇ। ਅੰਤ ਵਿਚ ਮਜਬੂਰ ਹੋ ਕੇ ਮਹੇਸਰ ਦਲਾਲ ਇਸ ਔਰਤ ਨੂੰ ਟਹਿਲ ਸੇਵਾ ਤੇ ਬੱਚਿਆਂ ਦੇ ਪਾਲਣ-ਪੋਸ਼ਣ ਲਈ ਲੈ ਆਏ।

ਉਸ ਔਰਤ ਨੇ ਪਹਿਲਾਂ ਆਂਦਿਆਂ ਹੀ ਮਹੇਸਰ ਦਲਾਲ ਦੇ ਆਰਾਮ ਦਾ ਪ੍ਰਬੰਧ ਕੀਤਾ। ਉਨ੍ਹਾਂ ਦਾ ਪਲੰਘ, ਬਿਸਤਰ, ਹੁੱਕਾ-ਚਿਲਮ ਠੀਕ ਕੀਤਾ, ਉਸ ਤੋਂ ਬਾਅਦ ਤਿੰਨਾਂ ਕੁੜੀਆਂ ਦੇ ਚਰਿੱਤਰ ਤੇ ਮਰਯਾਦਾ ਦੀ ਸਖ਼ਤ ਜਾਂਚ ਕੀਤੀ ਤੇ ਅੰਤ ਵਿਚ ਤੰਨਾ ਦੀ ਫ਼ਜ਼ੂਲਖ਼ਰਚੀ ਰੋਕਣ ਦੀ ਪੂਰੀ ਕੋਸ਼ਿਸ਼ ਕਰਨ ਲੱਗੀ। ਖ਼ੈਰ, ਉਸਨੇ ਸਾਰੀ ਖਿੰਡੀ ਹੋਈ ਗ੍ਰਹਿਸਥੀ ਨੂੰ ਬੜੀ ਸਾਵਧਾਨੀ ਨਾਲ ਸੰਭਾਲ ਲਿਆ। ਹੁਣ ਉਸ ਵਿਚ ਜੇ ਤੰਨਾ ਤੇ ਉਸ ਦੀਆਂ ਤਿੰਨਾਂ ਭੈਣਾਂ ਨੂੰ ਕੁਝ ਕਸ਼ਟ ਹੋਇਆ ਤਾਂ ਇਸ ਲਈ ਕੋਈ ਕੀ ਕਰੇ?

ਤੰਨਾ ਦੀ ਵੱਡੀ ਭੈਣ ਘਰ ਦਾ ਕੰਮ-ਕਾਰ, ਝਾੜੂ-ਬਹੁਕਰ, ਚੁੱਲ੍ਹਾ-ਚੌਕਾ ਕਰਦੀ ਸੀ,

ਗਭਲੀ ਭੈਣ ਜਿਸਦੇ ਦੋਵਾਂ ਪੈਰਾਂ ਦੀਆਂ ਹੱਡੀਆਂ ਬਚਪਨ ਵਿਚ ਹੀ ਖ਼ਰਾਬ ਹੋ ਗਈਆਂ ਸਨ, ਜਾਂ ਤਾਂ ਕੋਨੇ ਵਿਚ ਬੈਠੀ ਰਹਿੰਦੀ ਸੀ ਜਾਂ ਵਿਹੜੇ ਵਿਚ ਘਿਸਰ-ਘਿਸਰ ਕੇ ਸਾਰੇ ਭਰਾਵਾਂ ਭੈਣਾਂ ਨੂੰ ਗਾਲ੍ਹੀਆਂ ਦੇਂਦੀ ਰਹਿੰਦੀ ਸੀ। ਸਭ ਤੋਂ ਛੋਟੀ ਭੈਣ ਪੰਚਮ ਬਾਣੀਏ ਕੋਲੋਂ ਤਮਾਕੂ, ਚੀਨੀ, ਹਲਦੀ, ਮਿੱਟੀ ਦਾ ਤੇਲ ਤੇ ਮੰਡੀ ਤੋਂ ਅਦਰਕ, ਨਿੰਬੂ, ਹਰੀ ਮਿਰਚ, ਆਲੂ ਤੇ ਮੂਲੀ ਆਦਿ ਲਿਆਉਣ ਵਿਚ ਰੁੱਝੀ ਰਹਿੰਦੀ ਸੀ। ਤੰਨਾ ਸਵੇਰੇ ਉੱਠ ਕੇ ਪਾਣੀ ਨਾਲ ਸਾਰਾ ਘਰ ਧੋਂਦੇ ਸਨ, ਬਾਂਸ ਨਾਲ ਝਾੜੂ ਬੰਨ ਕੇ ਸਾਰੇ ਘਰ ਦੇ ਜਾਲੇ ਸਾਫ਼ ਕਰਦੇ ਸਨ, ਹੁੱਕਾ ਭਰਦੇ ਸਨ, ਏਨੇ ਵਿਚ ਸਕੂਲ ਦਾ ਵਕਤ ਹੋ ਜਾਂਦਾ ਸੀ। ਪਰ ਖਾਣਾ ਏਨੀ ਛੇਤੀ ਕਿਥੋਂ ਬਣ ਸਕਦਾ ਸੀ। ਇਸ ਲਈ ਬਿਨਾਂ ਖਾਧਿਆਂ ਹੀ ਸਕੂਲ ਚਲੇ ਜਾਂਦੇ ਸਨ। ਸਕੂਲ ਤੋਂ ਵਾਪਸ ਆ ਕੇ ਉਸ ਨੂੰ ਫਿਰ ਸ਼ਾਮ ਲਈ ਲੱਕੜੀ ਚੀਰਨੀ ਪੈਂਦੀ ਸੀ, ਭੂਆ (ਉਸ ਔਰਤ ਨੂੰ ਸਾਰੇ ਬੱਚੇ ਭੂਆ ਆਖਿਆ ਕਰਨ ਇਹ ਮਹੇਸਰ ਦਲਾਲ ਦਾ ਹੁਕਮ ਸੀ) ਦਾ ਬਦਨ ਵੀ ਅਕਸਰ ਘੁੱਟਣਾ ਪੈਂਦਾ ਸੀ ਕਿਉਂਕਿ ਵਿਚਾਰੀ ਕੰਮ ਕਰਦਿਆਂ-ਕਰਦਿਆਂ ਥੱਕ ਜਾਂਦੀ ਸੀ ਤੇ ਹੁਣ ਤੰਨਾ ਚਬੂਤਰੇ ਦੇ ਸਾਹਮਣੇ ਲੱਗੀ ਹੋਈ ਮਿਉਨਿਸਪੈਲਿਟੀ ਦੀ ਲਾਲਟੈਣ ਦੀ ਨਿੰਮ੍ਹੀ-ਨਿੰਮ੍ਹੀ ਲੋਅ ਵਿਚ ਸਕੂਲ ਦਾ ਕੰਮ ਕਰਦੇ ਸਨ। ਘਰ ਵਿਚ ਲਾਲਟੈਣ ਇਕੋ ਹੀ ਸੀ ਅਤੇ ਉਹ ਭੂਆ ਦੇ ਕਮਰੇ ਵਿਚ ਬਲਦੀ-ਬੁੱਝਦੀ ਰਹਿੰਦੀ ਸੀ।

ਤੰਨਾ ਦਾ ਦਿਲ ਕਮਜ਼ੋਰ ਸੀ ਇਸ ਲਈ ਤੰਨਾ ਮਾਂ ਨੂੰ ਯਾਦ ਕਰਕੇ ਅਕਸਰ ਰੋਇਆ ਕਰਦਾ ਸੀ ਤੇ ਉਸਨੂੰ ਰੋਂਦਿਆਂ ਵੇਖ ਕੇ ਵੱਡੀ ਤੇ ਛੋਟੀ ਭੈਣ ਰੋਣ ਲੱਗ ਪੈਂਦੀ ਸੀ ਤੇ ਵਿਚਕਾਰਲੀ ਆਪਣੇ ਦੋਵੇਂ ਟੁੱਟੇ ਪੈਰ ਪਟਕ ਕੇ ਉਨ੍ਹਾਂ ਨੂੰ ਗਾਲ੍ਹੀਆਂ ਦੇਣ ਲੱਗ ਪੈਂਦੀ ਅਤੇ ਦੂਜੇ ਦਿਨ ਉਹ ਭੂਆ ਨੂੰ ਜਾਂ ਪਿਉ ਨੂੰ ਸ਼ਿਕਾਇਤ ਕਰ ਦੇਂਦੀ ਸੀ ਅਤੇ ਭੂਆ ਮੱਥੇ ਤੇ ਗੁਲਾਬੀ ਬਿੰਦੀ ਲਗਾਉਂਦੀ ਰੋਂਦੀ ਹੋਈ ਕਹਿੰਦੀ ਸੀ, "ਇਨ੍ਹਾਂ ਕੰਬਖ਼ਤਾਂ ਨੂੰ ਮੇਰਾ ਖਾਣਾ-ਪੀਣਾ, ਉਠੱਣਾ-ਬੈਠਣਾ, ਪਹਿਨਣਾ-ਪਚਰਨਾ ਚੰਗਾਂ ਨਹੀਂ ਲੱਗਦਾ। ਪਾਣੀ ਪੀ ਪੀ ਕੇ ਕੋਸਦੇ ਰਹਿੰਦੇ ਹਨ। ਆਖ਼ਿਰ ਕੀ ਤਕਲੀਫ਼ ਹੈ ਇਨ੍ਹਾਂ ਨੂੰ। ਵੱਡੇ ਵੱਡੇ ਨਵਾਬਾਂ ਦੇ ਮੁੰਡੇ ਇਵੇਂ ਨਹੀਂ ਰਹਿੰਦੇ ਜਿਵੇਂ ਤੰਨਾ ਬਾਬੂ ਬਣ-ਠਣ ਕੇ, ਸੱਜ-ਧੱਜ ਕੇ ਛੈਲ ਬਾਂਕਿਆ ਵਾਂਗ ਘੁੰਮਦੇ ਰਹਿੰਦੇ ਹਨ। ਅਤੇ ਉਸ ਤੋਂ ਬਾਅਦ ਮਹੇਸਰ ਦਲਾਲ ਨੂੰ ਪਰਿਵਾਰ ਦੀ ਮਰਯਾਦਾ ਕਾਇਮ ਰੱਖਣ ਲਈ ਤੰਨਾ ਨੂੰ ਬਹੁਤ ਮਾਰਨਾ ਪੈਂਦਾ ਸੀ। ਇਥੋਂ ਤਕ ਕਿ ਤੰਨਾ ਦੀ ਪਿੱਠ ਤੇ ਨੀਲ ਪੈ ਜਾਂਦੇ ਸਨ ਤੇ ਬੁਖ਼ਾਰ ਚੜ੍ਹ ਜਾਂਦਾ ਸੀ ਤੇ ਦੋਵੇਂ ਭੈਣਾਂ ਡਰ ਦੇ ਮਾਰੇ ਉਸ ਕੋਲ ਨਹੀਂ ਜਾ ਸਕਦੀਆਂ ਸਨ ਤੇ ਵਿਚਕਾਰਲੀ ਭੈਣ ਖ਼ੁਸ਼ੀ ਦੇ ਮਾਰੇ ਵਿਹੜੇ ਵਿਚ ਘਿਸਰਦੀ ਫਿਰਦੀ ਸੀ ਤੇ ਛੋਟੀ ਭੈਣ ਨੂੰ ਕਹਿੰਦੀ ਸੀ, "ਖ਼ੂਬ ਮਾਰ ਪਈ। ਅਜੇ ਕੀ? ਰਾਮ ਨੇ ਚਾਹਿਆ ਤਾਂ ਇਕ ਦਿਨ ਪੈਰ ਟੁੱਟਣਗੇ, ਕੋਈ ਮੂੰਹ ਵਿਚ ਬੁਰਕੀ ਪਾਉਣ ਵਾਲਾ ਨਹੀਂ ਹੋਵੇਗਾ। ਨੀਂ ਚਲ, ਅੱਜ ਮੇਰੀ ਗੁੱਤ ਤਾਂ ਕਰ ਦੇ। ਅੱਜ ਖ਼ੂਬ ਮਾਰ ਪਈ ਹੈ ਤੰਨਾ ਨੂੰ।"

ਇਨ੍ਹਾਂ ਹਾਲਤਾਂ ਵਿਚ ਜਮਨਾ ਦੀ ਮਾਂ ਨੇ ਤੰਨਾ ਨੂੰ ਬਹੁਤ ਸਹਾਰਾ ਦਿੱਤਾ। ਉਨ੍ਹਾਂ ਦੇ ਘਰ ਪੂਜਾ-ਪਾਠ ਹੁੰਦਾ ਰਹਿੰਦਾ ਸੀ ਤੇ ਉਸ ਵਿਚ ਉਹ ਪੰਜ ਬਾਂਦਰਾਂ ਨੂੰ ਅਤੇ ਪੰਜ ਕੁੜੀਆਂ ਨੂੰ ਖਾਣਾ ਖੁਆਇਆ ਕਰਦੀ ਸੀ। ਬਾਂਦਰਾਂ ਵਿਚ ਤੰਨਾ ਅਤੇ ਕੁੜੀਆਂ 'ਚੋਂ ਉਨ੍ਹਾਂ ਦੀਆਂ ਭੈਣਾਂ ਨੂੰ ਸੱਦਾ ਮਿਲਦਾ ਸੀ ਤੇ ਜਾਂਦੇ ਹੋਏ ਭੂਆ ਸਾਫ਼-ਸਾਫ਼ ਕਹਿ ਦੇਂਦੀ ਸੀ ਕਿ ਦੂਜਿਆਂ ਦੇ ਘਰ ਜਾ ਕੇ ਭੁੱਖੜਾਂ ਵਾਂਗ ਨਹੀਂ ਖਾਣਾ ਚਾਹੀਦਾ, ਅੱਧੀਆਂ ਪੂੜੀਆਂ

ਬਚਾ ਕੇ ਲੈ ਆਉਣੀਆਂ ਚਾਹੀਦੀਆਂ ਹਨ। ਉਹ ਲੋਕ ਇਹ ਹੀ ਕਰਦੇ ਤੇ ਚੂੰਕਿ ਪੂੜੀ ਖਾਣ ਨਾਲ ਮਿਹਦਾ ਖ਼ਰਾਬ ਹੋ ਜਾਂਦਾ ਹੈ, ਇਸ ਲਈ ਵਿਚਾਰੀ ਭੂਆ ਪੂੜੀਆਂ ਆਪਣੇ ਲਈ ਰੱਖ ਕੇ ਰੋਟੀ ਬੱਚਿਆਂ ਨੂੰ ਖੁਆ ਦੇਂਦੀ ਸੀ।

ਤੰਨਾ ਨੂੰ ਆਮ ਤੌਰ ਤੇ ਜਮਨਾ ਕਿਸੇ ਨਾ ਕਿਸੇ ਬਹਾਨੇ ਬੁਲਾ ਲੈਂਦੀ ਸੀ ਤੇ ਆਪਣੇ ਸਾਹਮਣੇ ਤੰਨਾ ਨੂੰ ਬਿਠਾ ਕੇ ਰੋਟੀ ਖੁਆਉਂਦੀ ਸੀ। ਤੰਨਾ ਖਾਂਦੇ ਜਾਂਦੇ ਸਨ ਤੇ ਰੋਂਦੇ ਜਾਂਦੇ ਸਨ ਕਿਉਂਕਿ ਭਾਵੇਂ ਜਮਨਾ ਉਨ੍ਹਾਂ ਤੋਂ ਛੋਟੀ ਸੀ ਪਰ ਪਤਾ ਨਹੀਂ ਕਿਉਂ ਉਸਨੂੰ ਦੇਖਦਿਆਂ ਹੀ ਤੰਨਾ ਨੂੰ ਆਪਣੀ ਮਾਂ ਦੀ ਯਾਦ ਆ ਜਾਂਦੀ ਸੀ ਤੇ ਤੰਨਾ ਨੂੰ ਰੋਂਦਿਆਂ ਵੇਖ ਕੇ ਜਮਨਾ ਦੇ ਮਨ ਵਿਚ ਮਮਤਾ ਉਮਡ ਪੈਂਦੀ ਸੀ ਤੇ ਜਮਨਾ ਘੰਟਿਆਂ ਬੱਧੀ ਬੈਠ ਕੇ ਉਸ ਨਾਲ ਦੁੱਖ ਸੁੱਖ ਦੀਆਂ ਗੱਲਾਂ ਕਰਦੀ ਰਹਿੰਦੀ। ਹੁੰਦਿਆਂ ਹੁੰਦਿਆਂ ਇਹ ਹੋ ਗਿਆ ਕਿ ਤੰਨਾ ਲਈ ਕੋਈ ਸੀ ਤਾਂ ਜਮਨਾ ਸੀ ਤੇ ਜਮਨਾ ਨੂੰ ਚੌਵੀਂ ਘੰਟੇ ਜੇ ਕਿਸੇ ਦੀ ਚਿੰਤਾ ਸੀ, ਤਾਂ ਤੰਨਾ ਦੀ। ਹੁਣ ਇਸ ਨੂੰ ਤੁਸੀਂ ਪ੍ਰੇਮ ਕਹਿ ਲਵੋ ਜਾਂ ਕੁਝ ਹੋਰ।

ਜਮਨਾ ਦੀ ਮਾਂ ਤੋਂ ਗੱਲ ਛੁਪੀ ਨਾ ਰਹੀ ਕਿਉਂਕਿ ਆਪਣੀ ਉਮਰ ਵਿਚ ਉਹ ਵੀ ਜਮਨਾ ਵਾਂਗ ਰਹੀ ਹੋਵੇਗੀ ਤੇ ਉਹਨੇ ਜਮਨਾ ਨੂੰ ਬੁਲਾ ਕੇ ਬਹੁਤ ਸਮਝਾਇਆ ਤੇ ਕਿਹਾ ਕਿ ਤੰਨਾ ਉਂਜ ਤਾਂ ਚੰਗਾ ਮੁੰਡਾ ਹੈ ਪਰ ਨੀਵੇਂ ਗੋਤ ਦਾ ਹੈ ਤੇ ਆਪਣੇ ਖ਼ਾਨਦਾਨ ਵਿਚ ਅਜੇ ਤਕ ਆਪਣੇ ਤੋ ਉਚੇ ਗੋਤ ਵਿਚ ਹੀ ਵਿਆਹ ਹੋਇਆ ਹੈ। ਪਰ ਜਦੋਂ ਜਮਨਾ ਬਹੁਤ ਰੋਈ ਅਤੇ ਉਸਨੇ ਤਿੰਨ ਦਿਨ ਰੋਟੀ ਨਾ ਖਾਧੀ ਤਾਂ ਉਸਦੀ ਮਾਂ ਨੇ ਇਹ ਫ਼ੈਸਲਾ ਕਰ ਲਿਆ ਕਿ ਜੇ ਤੰਨਾ ਘਰ ਜੁਆਈ ਬਣਨਾ ਪਸੰਦ ਕਰ ਲਵੇ ਤਾਂ ਇਸ ਮਤੇ ਉਤੇ ਗ਼ੌਰ ਕੀਤਾ ਜਾ ਸਕਦਾ ਹੈ।

ਪਰ ਜਿਵੇਂ ਪਹਿਲਾਂ ਹੀ ਕਿਹਾ ਜਾ ਚੁੱਕਿਆ ਹੈ ਕਿ ਤੰਨਾ ਸੀ ਈਮਾਨਦਾਰ ਆਦਮੀ ਅਤੇ ਉਨ੍ਹਾਂ ਨੇ ਸਾਫ਼ ਕਹਿ ਦਿੱਤਾ ਕਿ ਪਿਤਾ, ਕੁਝ ਵੀ ਹੋਵੇ, ਆਖ਼ਿਰ ਪਿਤਾ ਹੈ। ਉਨ੍ਹਾਂ ਦੀ ਸੇਵਾ ਕਰਨਾ ਉਨ੍ਹਾਂ ਦਾ ਧਰਮ ਹੈ। ਉਹ ਘਰ ਜੁਆਈ ਵਰਗੀ ਗੱਲ ਕਦੀ ਨਹੀਂ ਸੋਚ ਸਕਦੇ। ਇਸ ਤੇ ਜਮਨਾ ਦੇ ਘਰ ਥੋੜ੍ਹਾ ਰੌਲਾ-ਰੱਪਾ ਜ਼ਰੂਰ ਮਚਿਆ ਪਰ ਅਖ਼ੀਰ ਵਿਚ ਜਿੱਤ ਜਮਨਾ ਦੀ ਮਾਂ ਦੀ ਹੀ ਹੋਈ ਕਿ ਜਦੋਂ ਦਾਜ ਹੋਏਗਾ, ਉਦੋਂ ਵਿਆਹ ਕਰਾਂਗੇ, ਨਹੀਂ ਤਾਂ ਕੁੜੀ ਕੁਆਰੀ ਰਹੇਗੀ। ਕੋਈ ਰਸਤਾ ਨਹੀਂ ਸੁੱਝੇਗਾ ਤਾਂ ਕੁੜੀ ਪਿੱਪਲ ਨਾਲ ਵਿਆਹ ਦੇਵਾਂਗੇ ਪਰ ਨੀਂਵੇ ਗੋਤ ਵਾਲਿਆਂ ਨੂੰ ਨਹੀਂ ਦੇਵਾਂਗੇ।

ਜਦੋਂ ਇਹ ਗੱਲ ਮਹੇਸਰ ਦਲਾਲ ਤਕ ਪੁੱਜੀ ਤਾਂ ਉਨ੍ਹਾਂ ਦਾ ਖ਼ੂਨ ਖੌਲ ਪਿਆ ਅਤੇ ਉਨ੍ਹਾਂ ਨੇ ਪੁੱਛਿਆ-ਕਿੱਥੇ ਹੈ ਤੰਨਾ? ਪਤਾ ਲੱਗਾ ਕਿ ਮੈਚ ਵੇਖਣ ਗਿਆ ਹੈ ਤਾਂ ਉਨ੍ਹਾਂ ਨੇ ਚੀਕ ਮਾਰ ਕੇ ਕਿਹਾ ਤਾਂ ਜੋ ਜਮਨਾ ਦੇ ਘਰ ਤਕ ਸੁਣਾਈ ਦੇਵੇ-"ਆਉਣ ਦਿਉ ਅੱਜ ਹਰਾਮਜ਼ਾਦੇ ਨੂੰ। ਚਮੜੀ ਨਾ ਉਧੇੜ ਦਿੱਤੀ ਤਾਂ ਆਖਣਾ। ਕੁੜੀ ਦੇ ਟੁੰਡ ਨੂੰ ਸਾੜ੍ਹੀ ਪੁਆ ਕੇ ਸ਼ਹਿਨਾਈ ਵਜਵਾ ਕੇ ਲੈ ਆਵਾਂਗਾ ਪਰ ਉਨ੍ਹਾਂ ਦੇ ਘਰ ਮੈਂ ਮੁੰਡੇ ਦਾ ਵਿਆਹ ਕਰਾਂਗਾ ਜਿਨ੍ਹਾਂ ਦੇ ਘਰ........? ਤੇ ਉਸਦੇ ਬਾਅਦ ਉਨ੍ਹਾਂ ਦੇ ਘਰ ਦਾ ਜੋ ਵਰਣਨ ਮਹੇਸਰ ਦਲਾਲ ਨੇ ਕੀਤਾ ਉਸ ਦੀ ਗੱਲ ਹੀ ਛੱਡੋ। ਖ਼ੈਰ ਭੂਆ ਨੇ ਤਿੰਨ ਦਿਨ ਤਕ ਖਾਣਾ ਨਾ ਦਿੱਤਾ ਤੇ ਮਹੇਸਰ ਨੇ ਏਨਾ ਮਾਰਿਆ ਕਿ ਮੂੰਹ 'ਚੋਂ ਖ਼ੂਨ ਨਿਕਲ ਆਇਆ ਤੇ ਤੀਜੇ ਦਿਨ ਭੁੱਖ ਤੋਂ ਵਿਆਕੁਲ ਤੰਨਾ ਕੋਠੇ ਤੇ ਗਏ ਤਾਂ ਜਮਨਾ ਦੀ ਮਾਂ ਨੇ ਵੇਖਦੇ ਹੀ ਝੱਟ ਬਾਰੀ ਬੰਦ ਕਰ ਲਈ। ਜਮਨਾ ਛੱਜੇ ਉਤੇ ਧੋਤੀ ਸੁਕਾ ਰਹੀ ਸੀ, ਪਲ ਭਰ ਉਨ੍ਹਾਂ ਵਲ

ਵੇਖਦੀ ਰਹੀ ਫਿਰ ਚੁੱਪਚਾਪ ਬਿਨਾਂ ਧੋਤੀ ਸੁਕਾਏ ਥੱਲੇ ਉੱਤਰ ਗਈ। ਤੰਨਾ ਵੀ ਥੋੜ੍ਹੀ ਦੇਰ ਉਦਾਸ ਖੜ੍ਹੇ ਰਹੇ ਫਿਰ ਅੱਖਾਂ ਵਿਚ ਹੰਝੂ ਭਰੀ ਥੱਲੇ ਉਤਰ ਗਏ ਅਤੇ ਸਮਝ ਗਏ ਕਿ ਉਨ੍ਹਾਂ ਦਾ ਜਮਨਾ ਉਤੇ ਜੋ ਵੀ ਅਧਿਕਾਰ ਸੀ ਉਹ ਖ਼ਤਮ ਹੋ ਗਿਆ। ਤੇ ਜਿਵੇਂ ਕਿਹਾ ਜਾ ਚੁੱਕਾ ਹੈ ਕਿ ਉਹ ਈਮਾਨਦਾਰ ਆਦਮੀ ਸਨ, ਇਸ ਲਈ ਉਨ੍ਹਾਂ ਨੇ ਕਦੀ ਉਧਰ ਮੂੰਹ ਨਾ ਕੀਤਾ ਹਾਲਾਂਕਿ ਉਧਰ ਦੇਖਦਿਆਂ ਹੀ ਉਨ੍ਹਾਂ ਦੀਆਂ ਅੱਖਾਂ ਵਿਚੋਂ ਹੰਝੂ ਡੁੱਲ੍ਹਣ ਲੱਗ ਪੈਂਦੇ ਸਨ ਅਤੇ ਲੱਗਦਾ ਸੀ ਜਿਵੇਂ ਗਲੇ ਵਿਚ ਕੋਈ ਚੀਜ਼ ਅਟਕ ਗਈ ਹੋਵੇ, ਛਾਤੀ ਵਿਚ ਕੋਈ ਛੁਰਾ ਚਲਾ ਰਿਹਾ ਹੋਵੇ। ਹੌਲੀ ਹੌਲੀ ਤੰਨਾ ਦਾ ਮਨ ਵੀ ਪੜ੍ਹਨ ਤੋਂ ਉਟਕ ਗਿਆ ਤੇ ਉਹ ਐਫ.ਏ. ਦੇ ਪਹਿਲੇ ਸਾਲ ਵਿਚ ਹੀ ਫੇਲ੍ਹ ਹੋ ਗਿਆ।

ਮਹੇਸਰ ਦਲਾਲ ਨੇ ਉਨ੍ਹਾਂ ਨੂੰ ਫਿਰ ਖ਼ੂਬ ਮਾਰਿਆ, ਉਨ੍ਹਾਂ ਦੀ ਵਿਚਕਾਰਲੀ ਭੈਣ ਖੁਸ਼ ਹੋ ਕੇ ਆਪਣੇ ਟੁੱਟੇ ਪੈਰ ਪਟਕਣ ਲੱਗ ਪਈ, ਹਾਂਲਾਕਿ ਤੰਨਾ ਖ਼ੂਬ ਰੋਏ ਅਤੇ ਦੱਬੀ ਜ਼ਬਾਨ ਵਿਚ ਇਸਦਾ ਵਿਰੋਧ ਵੀ ਕੀਤਾ, ਪਰ ਮਹੇਸਰ ਦਲਾਲ ਨੇ ਉਨ੍ਹਾਂ ਦਾ ਪੜ੍ਹਨਾ-ਲਿਖਣਾ ਛੁਡਾ ਕੇ ਉਨ੍ਹਾਂ ਨੂੰ ਆਰ.ਐੱਸ.ਐੱਸ. ਵਿਚ ਭਰਤੀ ਕਰਾ ਦਿੱਤਾ ਤੇ ਉਹ ਸ਼ਟੇਸ਼ਨ ਉਤੇ ਡਾਕ ਦਾ ਕੰਮ ਕਰਨ ਲੱਗ ਪਏ। ਉਸੇ ਵੇਲੇ ਮਹੇਸਰ ਦਲਾਲ ਦੀ ਨਿਗਾਹ ਵਿਚ ਇਕ ਕੁੜੀ (ਇਥੇ ਮੈਂ ਸਾਫ਼ ਸਾਫ਼ ਕਹਿ ਦੇਵਾਂ ਕਿ ਜਾਂ ਤਾਂ ਕਹਾਣੀ ਵੀ ਵਿਸ਼ੇ-ਵਸਤੂ ਦੇ ਕਾਰਣ ਹੋਵੇ, ਜਾਂ ਉਸ ਦਿਨ ਦੇ ਸਰਬਵਿਆਪੀ ਹੁੰਮਸ ਦੇ ਕਾਰਣ, ਪਰ ਉਸ ਦਿਨ ਮਾਣਿਕ ਮੁੱਲਾ ਦੀ ਕਥਾ-ਸ਼ੈਲੀ ਵਿਚ ਉਹ ਚਟਪਟਾਪਨ ਨਹੀਂ ਸੀ ਜੋ ਪਿਛਲੀਆਂ ਦੋ ਕਹਾਣੀਆਂ ਵਿਚ ਸੀ। ਅਜੀਬ ਜਿਹੇ ਢੰਗ ਨਾਲ ਨੀਰਸ ਸ਼ੈਲੀ ਵਿਚ ਉਹ ਵਿਵਰਣ ਦੇਂਦੇ ਤੇ ਅਸੀਂ ਲੋਕ ਵੀ ਕਿਸੇ ਤਰ੍ਹਾਂ ਧਿਆਨ ਲਗਾਉਣ ਦੀ ਕੋਸ਼ਿਸ਼ ਕਰ ਰਹੇ ਸਾਂ। ਹੁੰਮਸ ਬਹੁਤ ਸੀ। ਕਹਾਣੀ ਵਿਚ ਵੀ, ਕਮਰੇ ਵਿਚ ਵੀ।) ਆਈ ਜਿਸਦਾ ਪਿਉ ਮਰ ਚੁੱਕਿਆ ਸੀ। ਮਾਂ ਦੀ ਇਕੱਲੀ ਸੰਤਾਨ ਸੀ। ਮਾਂ ਦੀ ਉਮਰ ਭਾਵੇਂ ਕੁਝ ਵੀ ਹੋਵੇ ਪਰ ਦੇਖ ਕੇ ਇਹ ਕਹਿਣਾ ਕਠਿਨ ਸੀ ਕਿ ਮਾਂ ਧੀ ਵਿਚੋਂ ਕੌਣ ਉੱਨ੍ਹੀ ਹੈ ਕੌਣ ਵੀਹ। ਕਠਿਨਾਈ ਇਹ ਸੀ, ਕੁੜੀ ਇੰਟਰ ਦੇ ਇਮਤਿਹਾਨ ਵਿਚ ਬੈਠ ਰਹੀ ਸੀ ਹਾਲਾਂਕਿ ਉਮਰ ਵਿਚ ਤੰਨਾ ਨਾਲੋਂ ਬਹੁਤ ਛੋਟੀ ਸੀ। ਪਰ ਮੁਸੀਬਤ ਇਹ ਸੀ ਕਿ ਉਸ ਸੁੰਦਰ ਵਿਧਵਾ ਕੋਲ ਜ਼ਮੀਨ-ਜਾਇਦਾਦ ਕਾਫ਼ੀ ਸੀ। ਨਾ ਕੋਈ ਦਿਉਰ ਸੀ ਨਾ ਕੋਈ ਮੁੰਡਾ। ਇਸ ਲਈ ਉਸਦੀ ਸਹਾਇਤਾ ਤੇ ਸੁਰੱਖਿਆ ਦੇ ਖ਼ਿਆਲ ਨਾਲ ਤੰਨਾ ਨੂੰ ਇੰਟਰਮੀਡੀਏਟ ਪਾਸ ਦੱਸ ਕੇ ਮਹੇਸਰ ਦਲਾਲ ਨੇ ਉਸਦੀ ਕੁੜੀ ਨਾਲ ਤੰਨਾ ਦੀ ਗੱਲ ਪੱਕੀ ਕਰ ਲਈ, ਪਰ ਇਸੇ ਸ਼ਰਤ ਨਾਲ ਕਿ ਵਿਆਹ ਉਦੋਂ ਹੋਵੇਗਾ ਜਦੋਂ ਮਹੇਸਰ ਦਲਾਲ ਆਪਣੀ ਕੁੜੀ ਨੂੰ ਨਿਪਟਾ ਲੈਣਗੇ ਅਤੇ ਉਦੋਂ ਤਕ ਕੁੜੀ ਪੜ੍ਹੇਗੀ ਨਹੀਂ।

ਚੂੰਕਿ ਕੁੜੀ ਵਲੋਂ ਵੀ ਸਾਰਾ ਪ੍ਰਬੰਧ ਮਹੇਸਰ ਦਲਾਲ ਨੇ ਕਰਨਾ ਸੀ, ਇਸ ਲਈ ਉਹ ਗਿਆਰਾਂ-ਬਾਰ੍ਹਾਂ ਵਜੇ ਰਾਤ ਤਕ ਵਾਪਸ ਮੁੜਦੇ ਸਨ ਤੇ ਕਦੀ ਕਦੀ ਰਾਤ ਨੂੰ ਵੀ ਉਥੇ ਹੀ ਰਹਿਣਾ ਪੈਂਦਾ ਸੀ ਕਿਉਂਕਿ ਲੜਾਈ ਚਲ ਰਹੀ ਸੀ ਤੇ ਬਲੈਕ-ਆਊਟ ਰਹਿੰਦਾ ਸੀ। ਕੁੜੀ ਦਾ ਘਰ ਉਸੇ ਮੁਹੱਲੇ ਦੀ ਇਕ ਦੂਜੀ ਬਸਤੀ ਵਿਚ ਸੀ ਜਿਸ ਵਿਚ ਦੋਨੋਂ ਪਾਸੇ ਫਾਟਕ ਲੱਗੇ ਹੋਏ ਸਨ, ਜੋ ਬਲੈਕ-ਆਊਟ ਵਿਚ ਨੌਂ ਵੱਜਦਿਆਂ ਹੀ ਬੰਦ ਹੋ ਜਾਂਦੇ ਸਨ।

ਭੂਆ ਨੇ ਇਸਦਾ ਵਿਰੋਧ ਕੀਤਾ ਤੇ ਨਤੀਜਾ ਇਹ ਹੋਇਆ ਕਿ ਮਹੇਸਰ ਦਲਾਲ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ ਉਸਦੇ ਘਰ ਵਿਚ ਰਹਿਣ ਨਾਲ ਮੁਹੱਲੇ ਵਿਚ ਚਾਰੋਂ ਪਾਸੇ

ਚਾਰ ਆਦਮੀ, ਚਾਰ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਮਹੇਸਰ ਦਲਾਲ ਇੱਜਤਦਾਰ ਆਦਮੀ ਸੀ, ਉਨ੍ਹਾਂ ਨੇ ਧੀਆਂ ਪੁੱਤਰਾਂ ਦਾ ਵਿਆਹ ਭੁਗਤਾਉਣਾ ਹੈ ਤੇ ਉਹ ਇਹ ਢੋਲ ਕਦੋਂ ਤਕ ਆਪਣੇ ਗਲ ਵਿਚ ਬੰਨ੍ਹੀ ਰੱਖਣਗੇ। ਅੰਤ ਵਿਚ ਹੋਇਆ ਇਹ ਕਿ ਭੂਆ ਜਿਵੇਂ ਹੱਸਦੀ, ਮੱਟਕਦੀ ਆਈ ਸੀ ਉਸੇਂ ਤਰ੍ਹਾਂ ਰੋਂਦੀ-ਕਲਪਦੀ ਆਪਣੀ ਗੰਢ-ਗੱਠੜੀ ਬੰਨ੍ਹ ਕੇ ਚਲੀ ਗਈ ਤੇ ਬਾਅਦ ਵਿਚ ਪਤਾ ਲੱਗਾ ਕਿ ਤੰਨਾ ਦੀ ਮਾਂ ਦੇ ਸਾਰੇ ਜ਼ੇਵਰ ਤੇ ਕਪੜੇ ਜੋ ਭੈਣ ਦੇ ਵਿਆਹ ਲਈ ਰੱਖੇ ਸਨ, ਗਾਇਬ ਹਨ।

ਇਸਨੇ ਤੰਨਾ ਉਤੇ ਇਕ ਭਿਆਨਕ ਭਾਰ ਲੱਦ ਦਿੱਤਾ। ਮਹੇਸਰ ਦਲਾਲ ਦੀ ਉਨ੍ਹਾਂ ਦਿਨਾਂ ਵਿਚ ਅਜੀਬ ਹਾਲਤ ਸੀ। ਮੁਹੱਲੇ ਵਿਚ ਇਹ ਅਫ਼ਵਾਹ ਫੈਲੀ ਹੋਈ ਸੀ ਕਿ ਮਹੇਸਰ ਦਲਾਲ ਜੋ ਕੁਝ ਵੀ ਕਰਦੇ ਹਨ, ਉਹ ਇਕ ਸਾਬਣ ਵੇਚਣ ਵਾਲੀ ਕੁੜੀ ਨੂੰ ਦੇ ਆਉਂਦੇ ਹਨ। ਤੰਨਾ ਨੂੰ ਘਰ ਦਾ ਵੀ ਸਾਰਾ ਖ਼ਰਚ ਚਲਾਉਣਾ ਪੈਂਦਾ ਸੀ, ਵਿਆਹ ਦੀ ਤਿਆਰੀ ਵੀ ਕਰਨੀ ਪੈਂਦੀ ਸੀ, ਦੁਪਹਿਰ ਨੂੰ ਏ.ਆਰ.ਪੀ. ਵਿਚ ਕੰਮ ਕਰਦੇ ਸਨ, ਰਾਤ ਨੂੰ ਆਰ.ਐੱਮ.ਐਸ. ਵਿਚ ਤੇ ਨਤੀਜਾ ਇਹ ਹੋਇਆ ਕਿ ਉਨ੍ਹਾਂ ਦੀਆਂ ਅੱਖਾਂ ਅੰਦਰ ਧੱਸ ਗਈਆਂ, ਪਿੱਠ ਝੁਕ ਗਈ, ਰੰਗ ਝੁਲਸ ਗਿਆ ਤੇ ਅੱਖਾਂ ਦੇ ਅੱਗੇ ਕਾਲੇ ਧੱਬੇ ਨੱਚਣ ਲੱਗ ਪਏ।

ਜਿਵੇਂ ਤਿਵੇਂ ਕਰ ਕੇ ਭੈਣ ਦਾ ਵਿਆਹ ਨਿਪਟਿਆ। ਵਿਆਹ ਵਿਚ ਜਮਨਾ ਆਈ ਸੀ ਪਰ ਤੰਨਾ ਨਾਲ ਬੋਲੀ ਨਾ। ਇਕ ਦਲਾਨ ਵਿਚ ਦੋਵੇਂ ਮਿਲੇ ਤਾਂ ਚੁੱਪਚਾਪ ਬੈਠੇ ਰਹੇ। ਜਮਨਾ ਨਹੁੰਆਂ ਨਾਲ ਫ਼ਰਸ਼ ਖੁਰਚਦੀ ਰਹੀ ਅਤੇ ਤੰਨਾ ਤੀਲ੍ਹੇ ਨਾਲ ਦੰਦ ਸਾਫ਼ ਕਰਦਾ ਰਿਹਾ। ਉਂਜ ਜਮਨਾ ਬਹੁਤ ਸੋਹਣੀ ਨਿਕਲ ਆਈ ਸੀ ਤੇ ਗੁਜਰਾਤੀ ਜੂੜਾ ਬੰਨ੍ਹਣ ਲੱਗ ਪਈ ਸੀ, ਪਰ ਇਹ ਕਿਹਾ ਜਾ ਚੁੱਕਾ ਹੈ ਕਿ ਤੰਨਾ ਈਮਾਨਦਾਰ ਆਦਮੀ ਸੀ। ਤੰਨਾ ਦਾ 'ਫਲਦਾਨ' ਚੜ੍ਹਿਆ ਤਾਂ ਉਹ ਹੋਰ ਸੱਜਧੱਜ ਕੇ ਆਈ ਤੇ ਉਸਨੇ ਤੰਨਾ ਕੋਲੋਂ ਇਕ ਸਵਾਲ ਪੁੱਛਿਆ, "ਭਰਜਾਈ ਕੀ ਬਹੁਤ ਸੋਹਣੀ ਹੈ ਤੰਨਾ?" "ਹਾਂ।" ਤੰਨਾ ਕੁਝ ਨਾ ਬੋਲਿਆ, ਘਬਰਾ ਕੇ ਬਾਹਰ ਚਲਾ ਗਿਆ ਤੇ ਸਵੇਰ ਲਈ ਲੱਕੜੀ ਚੀਰਨ ਲੱਗ ਪਿਆ।

ਤੰਨਾ ਤੋਂ ਬਾਅਦ ਜਮਨਾ ਨੇ ਭਰਜਾਈ ਨਾਲ ਕਾਫ਼ੀ ਮੇਲ-ਜੋਲ ਵਧਾ ਲਿਆ। ਰੋਜ਼ ਸਵੇਰੇ-ਸ਼ਾਮ ਆਉਂਦੀ, ਤੰਨਾ ਨਾਲ ਗੱਲ ਵੀ ਨਾ ਕਰਦੀ। ਸਾਰਾ ਦਿਨ ਭਰਜਾਈ ਕੋਲ ਬੈਠੀ ਰਹਿੰਦੀ। ਭਰਜਾਈ ਬਹੁਤ ਪੜ੍ਹੀ ਲਿਖੀ ਸੀ, ਤੰਨਾ ਤੋਂ ਵੀ ਜ਼ਿਆਦਾ ਤੇ ਥੋੜ੍ਹੀ ਘਮੰਡੀ ਵੀ ਸੀ। ਬਹੁਤ ਛੇਤੀ ਪੇਕੇ ਚਲੀ ਗਈ ਤਾਂ ਇਕ ਦਿਨ ਜਮਨਾ ਆਈ ਤੇ ਤੰਨਾ ਨਾਲ ਇਹੋ ਜਿਹੀਆਂ ਗੱਲਾਂ ਕਰਨ ਲੱਗੀ ਜਿਵੇਂ ਉਸਨੇ ਕਦੀ ਨਹੀਂ ਕੀਤੀਆਂ ਸਨ ਤਾਂ ਤੰਨਾ ਨੇ ਉਸਦੇ ਪੈਰ ਛੂਹ ਕੇ ਉਸਨੂੰ ਸਮਝਾਇਆ ਕਿ ਜਮਨਾ ਤੂੰ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੀ ਹੈਂ? ਤਾਂ ਜਮਨਾ ਕੁਝ ਦੇਰ ਰੋਂਦੀ ਰਹੀ ਤੇ ਫਿਰ ਡੁਸਕਦੀ ਹੋਈ ਚਲੀ ਗਈ।

ਉਨੀਂ ਦਿਨੀਂ ਮੁਹੱਲੇ ਵਿਚ ਇਕ ਅਜੀਬ ਘਟਨਾ ਹੋਈ। ਜਿਸ ਸਾਬਣ ਵਾਲੀ ਕੁੜੀ ਦਾ ਨਾਂ ਮਹੇਸਰ ਦਲਾਲ ਦੇ ਨਾਲ ਲਿਆ ਜਾਂਦਾ ਸੀ ਉਹ ਇਕ ਦਿਨ ਮਰੀ ਹੋਈ ਮਿਲੀ। ਉਸਦੀ ਲਾਸ਼ ਵੀ ਗਾਇਬ ਕਰ ਦਿੱਤੀ ਗਈ ਤੇ ਮਹੇਸਰ ਦਲਾਲ ਪੁਲਿਸ ਦੇ ਡਰ ਦੇ ਮਾਰੇ ਜਾ ਕੇ ਕੁੜਮਾਂ ਦੇ ਕੋਲ ਰਹਿਣ ਲੱਗ ਪਿਆ।

ਤੰਨਾ ਦੀ ਜ਼ਿੰਦਗੀ ਅਜੀਬ ਜਿਹੀ ਸੀ। ਪਤਨੀ ਜ਼ਿਆਦਾ ਪੜ੍ਹੀ ਸੀ, ਜ਼ਿਆਦਾ ਅਮੀਰ ਘਰ ਦੀ ਸੀ, ਜ਼ਿਆਦਾ ਸੋਹਣੀ ਸੀ, ਹਮੇਸ਼ਾ ਤਾਨ੍ਹੇ ਦਿਆ ਕਰਦੀ ਸੀ।

ਵਿਚਕਾਰਲੀ ਭੈਣ ਘਿਸਰ-ਘਿਸਰ ਕੇ ਗਾਲ੍ਹੀਆਂ ਦੇਂਦੀ ਰਹਿੰਦੀ ਸੀ, "ਰੱਬ ਕਰੇ ਦੋਨਾਂ ਪੈਰਾਂ ਵਿਚ ਕੀੜੇ ਪੈਣ।" ਅਫ਼ਸਰ ਨੇ ਉਨ੍ਹਾਂ ਨੂੰ ਨਿਕੰਮਾ ਕਰਾਰ ਦੇ ਦਿੱਤਾ ਸੀ ਤੇ ਉਨ੍ਹਾਂ ਨੂੰ ਅਜਿਹੀ ਡਿਊਟੀ ਦੇ ਦਿੱਤੀ ਸੀ ਕਿ ਹਫ਼ਤੇ ਵਿਚ ਚਾਰ ਦਿਨ ਤੇ ਚਾਰ ਰਾਤਾਂ ਰੇਲ ਦੇ ਸਫ਼ਰ ਵਿਚ ਬੀਤਦੀਆਂ ਸਨ, ਤੇ ਬਾਕੀ ਦਿਨ ਹੈਡਕਵਾਟਰ ਵਿਚ ਡਾਂਟ ਖਾਂਦਿਆਂ ਖਾਂਦਿਆਂ। ਉਨ੍ਹਾਂ ਦੀ ਫ਼ਾਈਲ ਵਿਚ ਬਹੁਤ ਸ਼ਿਕਾਇਤਾਂ ਲਿਖੀਆਂ ਗਈਆਂ ਸਨ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੇ ਉਥੇ ਯੂਨੀਅਨ ਬਣੀ ਤੇ ਉਹ ਈਮਾਨਦਾਰ ਹੋਣ ਦੇ ਕਾਰਣ ਉਸ ਤੋਂ ਅਲੱਗ ਰਹੇ, ਨਤੀਜਾ ਇਹ ਹੋਇਆ ਕਿ ਅਫ਼ਸਰ ਵੀ ਨਾਰਾਜ਼ ਤੇ ਸਾਥੀ ਵੀ।

ਇਸੇ ਦੌਰਾਨ ਜਮਨਾ ਦਾ ਵਿਆਹ ਹੋ ਗਿਆ, ਮਹੇਸਰ ਦਲਾਲ ਗੁਜ਼ਰ ਗਏ, ਪਹਿਲਾ ਬੱਚਾ ਹੋਣ ਵੇਲੇ ਪਤਨੀ ਮਰਦੀ-ਮਰਦੀ ਬਚੀ ਤੇ ਬਚਣ ਤੋਂ ਬਾਅਦ ਉਹ ਤੰਨਾ ਨਾਲ ਗੰਦੀ ਕਿਰਲੀ ਤੋਂ ਵੀ ਵੱਧ ਨਫ਼ਰਤ ਕਰਨ ਲੱਗ ਪਈ। ਛੋਟੀ ਭੈਣ ਵਿਆਹ ਦੇ ਯੋਗ ਹੋ ਗਈ ਤੇ ਤੰਨਾ ਸਿਰਫ਼ ਏਨਾ ਕਰ ਸਕੇ ਕਿ ਸੁੱਕ ਕੇ ਤੀਲ੍ਹਾ ਹੋ ਗਏ। ਕੰਨਪਟੀਆਂ ਦੇ ਵਾਲ ਚਿੱਟੇ ਹੋ ਗਏ, ਝੁਕ ਕੇ ਚਲਣ ਲੱਗ ਪਏ, ਦਿਲ ਦਾ ਦੌਰਾ ਪੈਣ ਲੱਗ ਪਿਆ। ਅੱਖਾਂ ਚੋਂ ਪਾਣੀ ਆਉਣ ਲੱਗ ਪਿਆ ਅਤੇ ਮਿਹਦਾ ਏਨਾ ਕਮਜ਼ੋਰ ਹੋ ਗਿਆ ਕਿ ਇਕ ਬੁਰਕੀ ਵੀ ਹਜ਼ਮ ਨਹੀਂ ਹੁੰਦੀ ਸੀ।

ਡਾਕ ਲੈ ਕੇ ਜਾਂਦਿਆ ਇਕ ਵਾਰ ਗੱਡੀ ਵਿਚ ਨੀਮਸਾਰ ਜਾਂਦੀ ਹੋਈ ਤੀਰਥ ਯਾਤਰਣ ਜਮਨਾ ਮਿਲੀ। ਨਾਲ ਸੀ ਰਾਮਧੰਨ। ਜਮਨਾ ਬੜੀ ਮਮਤਾ ਨਾਲ ਆ ਕੇ ਕੋਲ ਬੈਠ ਗਈ, ਉਸਦੇ ਬੱਚੇ ਨੇ ਮਾਮੇ ਨੂੰ ਪ੍ਰਣਾਮ ਕੀਤਾ। ਜਮਨਾ ਨੇ ਦੋਵਾਂ ਨੂੰ ਖਾਣਾ ਦਿੱਤਾ। ਬੁਰਕੀ ਤੋੜਦਿਆਂ ਤੰਨਾ ਦੀਆਂ ਅੱਖਾਂ ਵਿਚ ਹੰਝੂ ਆ ਗਏ। ਜਮਨਾ ਨੇ ਕਿਹਾ ਵੀ ਕਿ ਕੋਠੀ ਹੈ, ਟਾਂਗਾ ਹੈ, ਖੁਲ੍ਹਾ ਪੌਣਪਾਣੀ ਹੈ, ਆ ਕੇ ਕੁਝ ਦਿਨ ਰਹੋ, ਸਿਹਤ ਸੰਭਲ ਜਾਏਗੀ, ਪਰ ਵਿਚਾਰੇ ਤੰਨਾ। ਨੈਤਿਕਤਾ ਤੇ ਈਮਾਨਦਾਰੀ ਬੜੀ ਚੀਜ਼ ਹੁੰਦੀ ਹੈ।

ਪਰ ਉਸ ਸਫ਼ਰ ਤੋਂ ਤੰਨਾ ਜੋ ਮੁੜੇ ਤਾਂ ਫਿਰ ਪੈ ਹੀ ਗਏ। ਮਹੀਨਿਆਂ ਤਕ ਬੁਖ਼ਾਰ ਚੜ੍ਹਦਾ ਰਿਹਾ। ਰੋਗ ਦੇ ਬਾਰੇ 'ਚ ਡਾਕਟਰਾਂ ਦੀ ਰਾਏ ਭਿੰਨ ਸੀ। ਕੋਈ ਹੱਡੀ ਦਾ ਬੁਖ਼ਾਰ ਦੱਸਦਾ ਸੀ, ਕੋਈ ਖ਼ੂਨ ਦੀ ਕਮੀ, ਤੇ ਕੋਈ ਟੀ.ਬੀ. ਵੀ ਦੱਸ ਰਿਹਾ ਸੀ। ਘਰ ਦਾ ਇਹ ਹਾਲ ਸੀ ਕਿ ਇਕ ਵੀ ਪੈਸਾ ਕੋਲ ਨਹੀਂ ਸੀ। ਪਤਨੀ ਦਾ ਸਾਰਾ ਜ਼ੇਵਰ ਲੈ ਕੇ ਸੱਸ ਆਪਣੇ ਘਰ ਚਲੀ ਗਈ। ਛੋਟੀ ਭੈਣ ਰੋਇਆ ਕਰੇ, ਵਿਚਕਾਰਲੀ ਘਿਸਰ-ਘਿਸਰ ਕੇ ਕਹੇ, "ਅਜੇ ਕੀ, ਅਜੇ ਤਾਂ ਕੀੜੇ ਪੈਣਗੇ।" ਸਿਰਫ਼ ਯੂਨੀਅਨ ਦੇ ਕੁਝ ਲੋਕ ਆ ਕੇ ਚੰਗੀਆਂ ਸਲਾਹਾਂ ਦੇ ਜਾਂਦੇ ਸਨ – ਸਾਫ਼ ਹਵਾ ਵਿਚ ਰੱਖੋ, ਫਲਾਂ ਦਾ ਰਸ ਦਿਉ, ਬਿਸਤਰ ਰੋਜ਼ ਬਦਲ ਦੇਣਾ ਚਾਹੀਦਾ ਹੈ ਹੋਰ ਵਿਚਾਰੇ ਕਰਦੇ ਹੀ ਕੀ।

ਹੁੰਦਿਆਂ ਹੁੰਦਿਆਂ ਜਦੋਂ ਨੌਬਤ ਇਥੇ ਤਕ ਆ ਪਹੁੰਚੀ ਕਿ ਉਨ੍ਹਾਂ ਨੂੰ ਦਫ਼ਤਰ ਤੋਂ ਹਟਾ ਦਿੱਤਾ ਗਿਆ, ਘਰ ਵਿਚ ਫ਼ਾਕੇ ਹੋਣ ਲੱਗ ਪਏ ਤਾਂ ਉਨ੍ਹਾਂ ਦੀ ਸੱਸ ਆ ਕੇ ਆਪਣੀ ਕੁੜੀ ਨੂੰ ਨਾਲ ਲੈ ਗਈ ਤੇ ਕਹਿਣ ਲੱਗੀ, ਜੇ ਲੱਕ ਵਿਚ ਤਾਕਤ ਨਹੀਂ ਸੀ ਤਾਂ ਲਾਵਾਂ ਕਿਉਂ ਲਈਆਂ ਤੇ ਫਿਰ ਯੂਨੀਅਨ-ਫੂਨੀਅਨ ਦੇ ਗੁੰਡੇ ਆਵਾਰਾਗਰਦ ਆ ਕੇ ਵਿਚ ਹੰਗਾਮਾ ਮਚਾਉਂਦੇ ਰਹਿੰਦੇ ਹਨ। ਤੰਨਾ ਦੀਆਂ ਭੈਣਾਂ ਉਨ੍ਹਾਂ ਦੇ ਸਾਹਮਣੇ ਭਾਵੇਂ ਨਿਕਲਣ ਭਾਵੇਂ ਨੱਚਣ-ਗਾਉਣ ਉਨ੍ਹਾਂ ਦੀ ਕੁੜੀ ਇਹ ਧੰਦਾ ਨਹੀਂ ਕਰ ਸਕਦੀ।

ਏਧਰ ਯੂਨੀਅਨ ਉਨ੍ਹਾਂ ਦੀ ਨੌਕਰੀ ਲਈ ਲੜ ਰਹੀ ਸੀ ਤੇ ਜਦੋਂ ਉਹ ਬਹਾਲ

ਹੋ ਗਏ ਤਾਂ ਲੋਕਾਂ ਨੇ ਸਲਾਹ ਦਿੱਤੀ, ਦੋ ਹਫ਼ਤੇ ਲਈ ਚਲੇ ਜਾਣ, ਬਾਕੀ ਲੋਕ ਉਨ੍ਹਾਂ ਦਾ ਕੰਮ ਕਰ ਦਿਆ ਕਰਨਗੇ ਤੇ ਉਸ ਤੋਂ ਬਾਅਦ ਫਿਰ ਛੁੱਟੀ ਲੈ ਲੈਣ।

ਉਨ੍ਹਾਂ ਦਾ ਸਰੀਰ ਹੱਡੀਆਂ ਦਾ ਢਾਂਚਾ ਜਿਹਾ ਰਹਿ ਗਿਆ ਸੀ। ਚਲਦਿਆਂ ਤੁਸੀਂ ਨੇੜਿਉਂ ਪੱਸਲੀਆਂ ਦੀ ਖੜ ਖੜ ਸੁਣ ਸਕਦੇ ਸੀ। ਕਿਸੇ ਤਰ੍ਹਾਂ ਹਿੰਮਤ ਕਰਕੇ ਗਏ। ਅਫ਼ਸਰ ਲੋਕ ਚਿੜੇ ਹੋਏ ਸਨ। ਮੇਲ ਟਰੇਨ ਉਤੇ ਰਾਤ ਦੀ ਡਿਊਟੀ ਲਾ ਦਿੱਤੀ ਤੇ ਉਹ ਵੀ ਐਨ ਹੋਲੀ ਦੇ ਦਿਨ। ਰੰਗ ਵਿਚ ਭਿੱਜਦੇ, ਹੋਏ ਥਰ-ਥਰ ਕੰਬਦੇ ਹੋਏ ਸਟੇਸ਼ਨ ਗਏ। ਸਾਰਾ ਜਿਸਮ ਜਲ ਰਿਹਾ ਸੀ। ਕੰਮ ਤਾਂ ਸਾਥੀਆਂ ਨੇ ਮਿਲ ਕੇ ਕਰ ਦਿੱਤਾ, ਉਹ ਚੁੱਪਚਾਪ ਪਏ ਰਹੇ। ਡੱਬੇ ਦੇ ਅੰਦਰ ਸਿਲ੍ਹ ਸੀ। ਸਰੀਰ ਟੁੱਟ ਰਿਹਾ ਸੀ, ਨਸਾਂ ਢਿੱਲੀਆਂ ਪੈ ਗਈਆਂ ਸਨ। ਸਵੇਰ ਹੋਈ। ਟੂੰਡਲਾ ਆਇਆ। ਥੋੜ੍ਹੀ-ਥੋੜ੍ਹੀ ਧੁੱਪ ਨਿਕਲ ਆਈ ਸੀ। ਉਹ ਜਾ ਕੇ ਦਰਵਾਜ਼ੇ ਦੇ ਕੋਲ ਖੜੇ ਹੋ ਗਏ। ਗੱਡੀ ਚਲ ਪਈ। ਪੈਰ ਥਰਥਰ ਕੰਬ ਰਹੇ ਸਨ, ਅਚਾਨਕ ਇੰਜਣ ਦੇ ਪਾਣੀ ਦੀ ਟੰਕੀ ਦੀ ਝੂਲਦੀ ਹੋਈ ਬਾਲਟੀ ਇਨ੍ਹਾਂ ਦੀ ਕੰਨਪਟੀ ਵਿਚ ਲੱਗੀ ਤੇ ਫਿਰ ਇਨ੍ਹਾਂ ਨੂੰ ਹੋਸ਼ ਨਾ ਰਹੀ।

ਅੱਖ ਖੁਲ੍ਹੀ ਤਾਂ ਟੂੰਡਲਾ ਦੇ ਰੇਲਵੇ ਹਸਪਤਾਲ ਵਿਚ ਸਨ, ਦੋਨੋਂ ਪੈਰ ਨਹੀਂ ਸਨ। ਆਸ-ਪਾਸ ਕੋਈ ਨਹੀਂ ਸੀ, ਬੇਹੱਦ ਦਰਦ ਸੀ। ਖ਼ੂਨ ਏਨਾ ਨਿਕਲ ਚੁੱਕਾ ਸੀ ਕਿ ਅੱਖਾਂ ਤੋਂ ਕੁਝ ਠੀਕ ਵਿਖਾਈ ਨਹੀਂ ਦਿੰਦਾ ਸੀ। ਸੋਚਿਆ, ਕਿਸੇ ਨੂੰ ਬੁਲਾਏ ਤਾਂ ਮੂੰਹ 'ਚੋਂ ਜਮਨਾ ਦਾ ਨਾਂ ਨਿਕਲਿਆ, ਫਿਰ ਆਪਣੇ ਬੱਚੇ ਦਾ, ਫਿਰ ਬਾਪੂ (ਮਹੇਸਰ) ਦਾ ਅਤੇ ਫਿਰ ਚੁੱਪ ਹੋ ਗਏ।

ਲੋਕਾਂ ਨੇ ਬਹੁਤ ਪੁੱਛਿਆ, "ਕਿਸ ਨੂੰ ਤਾਰ ਦੇਣ, ਕੀ ਕੀਤਾ ਜਾਏ?" ਪਰ ਉਹ ਕੁਝ ਨਾ ਬੋਲੇ। ਸਿਰਫ਼ ਮਰਨ ਤੋਂ ਪਹਿਲਾ ਉਨ੍ਹਾਂ ਨੇ ਆਪਣੀਆਂ ਦੋਨੋਂ ਕੱਟੀਆਂ ਲੱਤਾਂ ਵੇਖਣ ਦੀ ਇੱਛਾ ਪ੍ਰਗਟ ਕੀਤੀ ਤੇ ਉਹ ਲਿਆਦੀਆਂ ਗਈਆਂ, ਤਾਂ ਠੀਕ ਤਰ੍ਹਾਂ ਦੇਖ ਨਹੀਂ ਸਕਦੇ ਸਨ। ਇਸ ਲਈ ਵਾਰ ਵਾਰ ਉਨ੍ਹਾਂ ਨੂੰ ਦਬਾਉਂਦੇ ਸਨ, ਉਠਾਉਣ ਦੀ ਕੋਸ਼ਿਸ਼ ਕਰਦੇ ਸਨ, ਤੇ ਹੱਥ ਖਿੱਚ ਲੈਂਦੇ ਸਨ ਅਤੇ ਥਰਥਰ ਕੰਬਣ ਲੱਗਦੇ ਸਨ।

ਪਤਾ ਨਹੀਂ ਮੈਨੂੰ ਕਿਵੇਂ ਲੱਗਿਆ ਕਿ ਮੈਂ ਨਿਸ਼ਕਰਸ਼ ਸੁਣਨ ਦੀ ਉਡੀਕ ਕੀਤੇ ਬਿਨਾਂ ਚੁੱਪਚਾਪ ਉਠ ਕੇ ਚਲਾ ਆਇਆ।

## ਅਨਿਅਧਿਆਇ

ਬੇਹੱਦ ਹੁੰਮਸ! ਮਨ ਦੀ ਡੂੰਘੀ ਤੋਂ ਡੂੰਘੀ ਪਰਤ ਵਿਚ ਇਕ ਅਜੀਬ ਜਿਹੀ ਬੇਚੈਨੀ। ਨੀਂਦ ਆ ਵੀ ਰਹੀ ਸੀ ਤੇ ਨਹੀਂ ਵੀ ਆ ਰਹੀ ਸੀ। ਨਿੰਮ ਦੀਆਂ ਡਾਲੀਆਂ ਖ਼ਾਮੋਸ਼ ਸਨ। ਬਿਜਲੀ ਦੀ ਰੌਸ਼ਨੀ ਵਿਚ ਉਨ੍ਹਾਂ ਦੇ ਪਰਛਾਵੇਂ ਮਕਾਨਾਂ, ਖਪਰੈਲਾਂ, ਬਾਜ਼ਾਰਾਂ ਤੇ ਗਲੀਆਂ ਵਿਚ ਸਹਿਮੇ ਖੜੇ ਹਨ।

ਮੇਰੇ ਅੱਧ-ਸੁੱਤੇ ਮਨ ਵਿਚ ਅਸੰਬੰਧਿਤ ਸੁਪਨ-ਵਿਚਾਰਾਂ ਦਾ ਸਿਲਸਿਲਾ! ਸਵਰਗ ਦਾ ਫਾਟਕ। ਰੂਪ, ਰੇਖਾ, ਰੰਗ, ਆਕਾਰ, ਕੁਝ ਨਹੀਂ, ਜਿਵੇਂ ਅਨੁਮਾਨ ਕਰ ਲਵੋ। ਬਹੁਤ ਹੀ ਯਥਾਰਥਵਾਦੀ ਕਵਿਤਾਵਾਂ ਜਿਨ੍ਹਾਂ ਦਾ ਅਰਥ ਕੁਝ ਨਹੀਂ ਜਿਵੇ ਅਨੁਮਾਨ ਕਰ ਲਵੋ। ਫਾਟਕ ਤੇ ਰਾਮਧੰਨ ਬਾਹਰ ਬੈਠਾ ਹੈ। ਅੰਦਰ ਜਮਨਾ ਚਿੱਟੇ ਕਪੜਿਆਂ ਵਿਚ, ਸ਼ਾਂਤ, ਗੰਭੀਰ। ਉਸਦੀ ਖਿੰਡੀ-ਖਿੰਡੀ ਵਾਸ਼ਨਾ, ਉਸਦਾ ਵਿਧਵਾਪਨ, ਪੱਤਿਆਂ ਉਤੇ ਪਈ ਤ੍ਰੇਲ

ਵਾਂਗ ਵਿੱਖਰ ਚੁੱਕਾ ਹੈ, ਉਹ ਉਹੋ ਜਿਹੀ ਹੀ ਹੈ ਜਿਹੋ ਜਿਹੀ ਤੰਨਾ ਨੂੰ ਪਹਿਲੀ ਵਾਰ ਮਿਲੀ ਸੀ।

ਫ਼ਾਟਕ ਤੇ ਘੋੜੇ ਦੀਆਂ ਖੁਰੀਆਂ ਜੜੀਆਂ ਹੋਈਆਂ ਹਨ। ਇਕ, ਦੋ, ਅਸੰਖ। ਦੂਰ ਧੁੰਦਲੇ ਦੁਮੇਲ 'ਚੋਂ ਇਕ ਪਤਲਾ ਧੂੰਏ ਦੀ ਲਕੀਰ ਵਰਗਾ ਰਸਤਾ ਆ ਰਿਹਾ ਹੈ। ਉਸ ਉਤੇ ਕੋਈ ਦੋ ਚੀਜ਼ਾਂ ਰੀਂਗ ਰਹੀਆਂ ਹਨ। ਰਸਤਾ ਰਹਿ-ਰਹਿ ਕੇ ਕੰਬ ਉਠਦਾ ਹੈ, ਜਿਵੇਂ ਤਾਰਾਂ ਦਾ ਪੁਲ।

ਬੱਦਲਾਂ ਵਿਚ ਇਕ ਟਾਰਚ ਜਲ ਉਠਦੀ ਹੈ। ਰਾਹ ਉਤੇ ਤੰਨਾ ਚਲਿਆ ਆ ਰਿਹਾ ਹੈ। ਅੱਗੇ ਅੱਗੇ ਤੰਨਾ, ਕੱਟੇ ਪੈਰਾਂ ਨਾਲ ਘਿਸਰਦਾ ਹੋਇਆ, ਪਿੱਛੇ ਪਿੱਛੇ ਉਨ੍ਹਾਂ ਦੀਆਂ ਦੋ ਕਟੀਆਂ ਹੋਈਆਂ ਲੱਤਾਂ ਲੜਖੜਾਉਂਦੀਆਂ ਚਲੀਆ ਆ ਰਹੀਆਂ ਹਨ। ਲੱਤਾਂ ਉਤੇ ਆਰ.ਐੱਮ.ਐੱਸ. ਦੇ ਰਜਿਸਟਰ ਲੱਦੇ ਹੋਏ ਹਨ।

ਫਾਟਕ ਉਤੇ ਪੈਰ ਰੁਕ ਜਾਂਦੇ ਹਨ। ਫਾਟਕ ਖੁਲ੍ਹ ਜਾਂਦੇ ਹਨ। ਤੰਨਾ ਫਾਈਲ ਚੁੱਕ ਕੇ ਅੰਦਰ ਚਲੇ ਜਾਂਦੇ ਹਨ। ਦੋਵੇਂ ਪੈਰ ਬਾਹਰ ਰਹਿ ਜਾਂਦੇ ਹਨ। ਕਿਰਲੀ ਦੀ ਕੱਟੀ ਹੋਈ ਪੂਛ ਵਾਂਗ ਸਟਪਟਾਉਂਦੇ ਹਨ।

ਕੋਈ ਬੱਚਾ ਰੋ ਰਿਹਾ ਹੈ। ਉਹ ਤੰਨਾ ਦਾ ਬੱਚਾ ਹੈ। ਦੱਬੀਆਂ ਹੋਈਆਂ ਆਵਾਜ਼ਾਂ, ਯੂਨੀਅਨ, ਐੱਸ.ਐੱਮ.ਆਰ., ਐੱਮ.ਆਰ.ਐੱਸ., ਆਰ.ਐੱਮ.ਐੱਸ. ਯੂਨੀਅਨ। ਦੋਵੇਂ ਕੱਟੇ ਹੋਏ ਪੈਰ ਵਾਪਸ ਚਲ ਪੈਂਦੇ ਹਨ, ਧੂੰਏ ਦਾ ਰਸਤਾ ਤਾਰ ਦੇ ਪੁਲ ਵਾਂਗ ਕੰਬਦਾ ਹੈ।

ਦੂਰ ਕਿਸੇ ਸ਼ਟੇਸ਼ਨ ਤੋਂ ਕੋਈ ਡਾਕ ਗੱਡੀ ਰਵਾਨਾ ਹੁੰਦੀ ਹੈ।

# ਚੌਥੀ ਦੁਪਹਿਰ

## ਮਾਲਵਾ ਦੀ ਯੁਵਰਾਣੀ ਦੇਵਸੇਨਾ ਦੀ ਕਹਾਣੀ

ਅੱਖ ਲੱਗ ਜਾਣ ਤੇ ਥੋੜ੍ਹੀ ਦੇਰ ਬਾਅਦ ਅਚਾਨਕ ਹੁੰਮਸ ਨੂੰ ਚੀਰਦੇ ਹੋਏ ਹਵਾ ਦਾ ਇਕ ਬੁੱਲ੍ਹਾ ਆਇਆ ਅਤੇ ਫਿਰ ਤਾਂ ਏਨੇ ਬੁੱਲ੍ਹੇ ਆਉਣ ਲੱਗੇ ਕਿ ਨਿੰਮ ਦੀਆਂ ਡਾਲੀਆਂ ਝੂਮ ਉਠੀਆਂ। ਥੋੜ੍ਹੀ ਦੇਰ ਬਾਅਦ ਤਾਰਿਆਂ ਉਤੇ ਇਕ ਕਾਲਾ ਪਰਦਾ ਛਾ ਗਿਆ। ਹਵਾ ਆਪਣੇ ਨਾਲ ਬੱਦਲ ਲੈ ਆਈ ਸੀ। ਸਵੇਰੇ ਅਸੀਂ ਲੋਕ ਬਹੁਤ ਦੇਰ ਤਕ ਸੁੱਤੇ ਕਿਉਂਕਿ ਹਵਾ ਚਲ ਰਹੀ ਸੀ ਤੇ ਧੁੱਪ ਨਹੀਂ ਸੀ।

ਪਤਾ ਨਹੀਂ ਦੇਰ ਤਕ ਸੌਣ ਦਾ ਨਤੀਜਾ ਸੀ ਜਾਂ ਬੱਦਲਾਂ ਦਾ, ਕਿਉਂਕਿ ਕਾਲੀਦਾਸ ਨੇ ਵੀ ਕਿਹਾ ਹੈ - "ਰਮਿਆਣੀ ਵੀਕਸ਼ੈਅ ਮਾਧੁਰਾਂਸ਼ਚ .....", ਪਰ ਮੇਰਾ ਮਨ ਬਹੁਤ ਉਦਾਸ ਜਿਹਾ ਸੀ ਤੇ ਮੈਂ ਲੇਟ ਕੇ ਕੋਈ ਕਿਤਾਬ ਪੜ੍ਹਨ ਲੱਗਾ, ਸ਼ਾਇਦ 'ਸਕੰਦਗੁਪਤ' ਜਿਸ ਵਿਚ ਅਖ਼ੀਰ 'ਚ ਨਾਇਕਾ ਦੇਵਸੇਨਾ ਰਾਗ ਵਿਹਾਗ ਵਿਚ 'ਵੇਦਨਾ ਮਿਲੀ ਵਿਦਾਈ' ਗਾਉਂਦੀ ਹੈ ਤੇ ਗੋਡੇ ਟੇਕ ਕੇ ਵਿਦਾ ਮੰਗਦੀ ਹੈ - ਇਸ ਜੀਵਨ ਦੇ ਦੇਵਤਾ ਅਤੇ ਉਸ ਜਨਮ ਤੋਂ ਪ੍ਰਾਪਤ ਮਾਫ਼ੀ। ਤੇ ਉਸ ਤੋਂ ਬਾਅਦ ਅਨੰਤ ਬਿਹਰਾ ਦੇ ਨਾਲ ਪਰਦਾ ਡਿਗ ਪੈਂਦਾ ਹੈ।

ਉਸਨੂੰ ਪੜ੍ਹਨ ਨਾਲ ਮੇਰਾ ਮਨ ਹੋਰ ਵੀ ਉਦਾਸ ਹੋ ਗਿਆ ਤੇ ਮੈਂ ਸੋਚਿਆ ਚਲੋ ਮਾਣਿਕ ਮੁੱਲਾ ਦੇ ਕੋਲ ਹੀ ਚਲਿਆ ਜਾਵੇ। ਮੈਂ ਪਹੁੰਚਿਆ ਤਾਂ ਵੇਖਿਆ ਕਿ ਮਾਣਿਕ ਮੁੱਲਾ ਚੁੱਪਚਾਪ ਬੈਠੇ ਬਾਰੀ ਰਾਹੀਂ ਬੱਦਲਾਂ ਵੱਲ ਦੇਖ ਰਹੇ ਹਨ ਤੇ ਕੁਰਸੀ ਤੋਂ ਹੇਠਾਂ ਲਟਕਾਏ ਹੋਏ ਦੋਨੋਂ ਪੈਰ ਹੌਲੀ ਹੌਲੀ ਹਿਲਾ ਰਹੇ ਹਨ। ਮੈਂ ਸਮਝ ਗਿਆ ਕਿ ਮਾਣਿਕ ਮੁੱਲਾ ਦੇ ਮਨ ਵਿਚ ਕੋਈ ਬਹੁਤ ਪੁਰਾਣੀ ਪੀੜ ਜਾਗ ਪਈ ਹੈ ਕਿਉਂਕਿ ਇਹ ਲੱਛਣ ਉਸੇ ਬਿਮਾਰੀ ਦੇ ਹੁੰਦੇ ਹਨ। ਅਜਿਹੀ ਹਾਲਤ ਵਿਚ ਆਮ ਤੌਰ ਤੇ ਮਾਣਿਕ ਵਰਗੇ ਲੋਕਾਂ ਦੀਆਂ ਪ੍ਰਤਿਕ੍ਰਿਆਵਾਂ ਹੁੰਦੀਆਂ ਹਨ। ਜੇ ਕੋਈ ਉਨ੍ਹਾਂ ਨਾਲ ਭਾਵੁਕਤਾ ਦੀ ਗੱਲ ਕਰੇ ਤਾਂ ਉਹ ਝੱਟਪਟ ਉਸਦਾ ਮਜ਼ਾਕ ਉਡਾਉਣਗੇ, ਪਰ ਜਦੋਂ ਉਹ ਚੁੱਪ ਹੋ ਜਾਏਗਾ ਤਾਂ ਹੌਲੀ ਹੌਲੀ ਆਪ ਉਹੋ ਜਿਹੀ ਗੱਲ ਛੇੜ ਦੇਣਗੇ। ਇਹੋ ਮਾਣਿਕ ਨੇ ਵੀ ਕੀਤਾ। ਜਦੋਂ ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰਾ ਮਨ ਬਹੁਤ ਉਦਾਸ ਹੈ ਤਾਂ ਉਹ ਹੱਸ ਪਏ ਤੇ ਜਦੋਂ ਮੈਂ ਕਿਹਾ ਕਿ ਕੱਲ੍ਹ ਰਾਤ ਦੇ ਸੁਪਨੇ ਨੇ ਮੇਰੇ ਮਨ ਉਤੇ ਬਹੁਤ ਅਸਰ ਪਾਇਆ ਹੈ ਤਾਂ ਉਹ ਹੋਰ ਵੀ ਹੱਸ ਪਏ ਤੇ ਕਹਿਣ ਲੱਗੇ, "ਉਸ ਸੁਪਨੇ ਤੋਂ ਤਾਂ ਦੋ ਹੀ ਗੱਲਾਂ ਦਾ ਪਤਾ ਲੱਗਦਾ ਹੈ।"

"ਕੀ?" ਮੈਂ ਪੁੱਛਿਆ।

ਪਹਿਲੀ ਤਾਂ ਇਹ ਕਿ ਤੁਹਾਡਾ ਹਾਜ਼ਮਾ ਠੀਕ ਨਹੀਂ ਹੈ, ਦੂਜੀ ਇਹ ਕਿ ਤੁਸੀਂ ਦਾਂਤੇ ਦੀ ਡੀਵਾਈਨ ਕਾਮੇਡੀ ਪੜ੍ਹੀ ਹੈ ਜਿਸ ਵਿਚ ਨਾਇਕ ਨੂੰ ਸਵਰਗ ਵਿਚ ਨਾਇਕਾ ਮਿਲਦੀ

ਹੈ ਤੇ ਉਸ ਨੂੰ ਈਸ਼ਵਰ ਦੇ ਸਿੰਘਾਸਨ ਤਕ ਲੈ ਕੇ ਜਾਂਦੀ ਹੈ।" ਜੇ ਮੈਂ ਝੇਂਪ ਕੇ ਇਹ ਸਵੀਕਾਰ ਕੀਤਾ ਕਿ ਦੋਨੋਂ ਗੱਲਾਂ ਬਿਲਕੁਲ ਸੱਚ ਹਨ ਤਾਂ ਫਿਰ ਉਹ ਚੁੱਪ ਹੋ ਗਏ ਤੇ ਉਸੇ ਤਰ੍ਹਾਂ ਖਿੜਕੀ ਵੱਲ ਵੇਖ ਕੇ ਪੈਰ ਹਿਲਾਉਣ ਲੱਗ ਪਏ। ਥੋੜ੍ਹੀ ਦੇਰ ਬਾਅਦ ਕਹਿਣ ਲੱਗੇ, "ਪਤਾ ਨਹੀਂ ਤੁਹਾਨੂੰ ਲੋਕਾਂ ਨੂੰ ਕਿਵੇਂ ਲੱਗਦਾ ਹੈ, ਮੈਨੂੰ ਤਾਂ ਬੱਦਲਾਂ ਨੂੰ ਵੇਖ ਕੇ ਇਉਂ ਲੱਗਦਾ ਹੈ, ਜਿਵੇਂ ਉਸ ਘਰ ਨੂੰ ਦੇਖ ਕੇ ਲੱਗਦਾ ਹੈ ਜਿਸ ਵਿਚ ਅਸੀਂ ਆਪਣਾ ਬਚਪਨ ਖੁਸ਼ੀਂ ਨਾਲ ਬਿਤਾਇਆ ਹੋਵੇ ਤੇ ਜਿਸਨੂੰ ਛੱਡ ਕੇ ਅਸੀਂ ਪਤਾ ਨਹੀਂ ਕਿਥੇ-ਕਿਥੇ ਘੁੰਮੇ ਹੋਈਏ ਤੇ ਭੁੱਲ ਕੇ ਫਿਰ ਉਸੇ ਮਕਾਨ ਦੇ ਸਾਹਮਣੇ ਵਰ੍ਹਿਆਂ ਬਾਅਦ ਆ ਪਹੁੰਚੇ ਹੋਈਏ।" ਜਦੋਂ ਮੈਂ ਸਵੀਕਾਰ ਕੀਤਾ ਕਿ ਮੇਰੇ ਮਨ ਵਿਚ ਵੀ ਇਹੋ ਜਿਹੀ ਭਾਵਨਾ ਪੈਦਾ ਹੁੰਦੀ ਹੈ ਤਾਂ ਹੋਰ ਵੀ ਉਤਸਾਹ ਨਾਲ ਬੋਲੇ, "ਵੇਖੋ, ਜੇ ਜ਼ਿੰਦਗੀ ਵਿਚ ਫੁੱਲ ਨਾ ਹੁੰਦੇ, ਬੱਦਲ ਨਾ ਹੁੰਦੇ, ਪਵਿੱਤਰਤਾ ਨਾ ਹੁੰਦੀ, ਰੌਸ਼ਨੀ ਨਾ ਹੁੰਦੀ ਸਿਰਫ਼ ਹਨੇਰਾ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ। ਚਿੱਕੜ ਹੁੰਦਾ, ਗੰਦਗੀ ਹੁੰਦੀ ਤਾਂ ਕਿੰਨਾ ਚੰਗਾ ਹੁੰਦਾ। ਅਸੀਂ ਸਾਰੇ ਉਸ ਵਿਚ ਕੀੜੀਆਂ ਵਾਂਗ ਕੁਰਬਲ ਕੁਰਬਲ ਕਰਦੇ ਅਤੇ ਮਰ ਜਾਂਦੇ। ਕਦੀ ਅੰਤਰ ਮਨ ਵਿਚ ਕਿਸੇ ਤਰ੍ਹਾਂ ਦੀ ਸਟਪਟਾਹਟ ਨਾ ਹੁੰਦੀ। ਪਰ ਬੜਾ ਬਦਨਸੀਬ ਹੁੰਦਾ ਹੈ ਉਹ ਦਿਨ ਜਿਸ ਦਿਨ ਸਾਡੀ ਆਤਮਾ ਪਵਿੱਤਰਤਾ ਦੀ ਝਲਕ ਪਾ ਲੈਂਦੀ ਹੈ, ਰੌਸ਼ਨੀ ਦਾ ਇਕ ਕਣ ਪਾ ਲੈਂਦੀ ਹੈ ਕਿਉਂਕਿ ਉਸ ਤੋਂ ਬਾਅਦ ਸਦੀਆਂ ਤਕ ਹਨੇਰੇ ਵਿਚ ਕੈਦ ਰਹਿਣ ਤੇ ਵੀ ਰੌਸ਼ਨੀ ਦੀ ਪਿਆਸ ਉਸ ਵਿਚੋਂ ਬੁਝ ਨਹੀਂ ਸਕਦੀ, ਉਸ ਨੂੰ ਤੜਫਾਉਂਦੀ ਰਹਿੰਦੀ ਹੈ। ਉਹ ਹਨੇਰੇ ਨਾਲ ਸਮਝੌਤਾ ਕਰ ਲਵੇ ਪਰ ਉਸ ਨੂੰ ਚੈਨ ਕਦੇ ਨਹੀਂ ਮਿਲਦਾ।" ਮੈਂ ਉਨ੍ਹਾਂ ਦੀਆਂ ਗੱਲਾਂ ਨਾਲ ਪੂਰੀ ਤਰ੍ਹਾਂ ਸਹਿਮਤ ਸਾਂ ਪਰ ਲਿਖ ਭਾਵੇਂ ਥੋੜ੍ਹਾ ਬਹੁਤ ਲੈਂਦਾ ਹਾਂ ਪਰ ਮੈਨੂੰ ਉਨ੍ਹਾਂ ਦਿਨਾਂ ਵਿਚ ਚੰਗੀ ਤਰ੍ਹਾਂ ਹਿੰਦੀ ਬੋਲਣ ਦਾ ਏਨਾ ਅਭਿਆਸ ਨਹੀਂ ਸੀ ਇਸ ਲਈ ਉਨ੍ਹਾਂ ਦੀ ਉਦਾਸੀ ਨਾਲ ਸਹਿਮਤੀ ਪ੍ਰਗਟ ਕਰਨ ਲਈ ਮੈਂ ਚੁੱਪਚਾਪ ਮੂੰਹ ਲਟਕਾ ਕੇ ਬੈਠਾ ਰਿਹਾਂ ਸਾਂ। ਬਿਲਕੁੱਲ ਉਨ੍ਹਾਂ ਵਾਂਗ ਹੀ ਮੂੰਹ ਲਟਕਾਈ ਬੱਦਲਾਂ ਵੱਲ ਵੇਖਦਾ ਰਿਹਾ ਅਤੇ ਹੇਠਾਂ ਪੈਰ ਹਿਲਾਉਂਦਾ ਰਿਹਾ। ਮਾਣਿਕ ਮੁੱਲਾ ਆਖਦੇ ਗਏ -"ਹੁਣ ਇਹ ਪ੍ਰੇਮ ਦੀ ਹੀ ਗੱਲ ਲਵੋ। ਇਹ ਸੱਚ ਹੈ ਕਿ ਪ੍ਰੇਮ ਆਰਥਿਕ ਸਥਿਤੀਆਂ ਤੋਂ ਅਨੁਸ਼ਾਸਿਤ ਹੁੰਦਾ ਹੈ ਪਰ ਮੈਂ ਜੋ ਜੋਸ਼ ਵਿਚ ਕਹਿ ਦਿੱਤਾ ਸੀ ਕਿ ਪ੍ਰੇਮ ਆਰਥਿਕ ਨਿਰਭਰਤਾ ਦਾ ਹੀ ਦੂਜਾ ਨਾਂ ਹੈ, ਇਹ ਕੇਵਲ ਅੰਸ਼ਕ ਸੱਚ ਹੈ। ਇਸ਼ਨੂੰ ਕੋਈ ਅਸਵੀਕਾਰ ਨਹੀਂ ਕਰ ਸਕਦਾ ਕਿ ਪਿਆਰ -"ਇਥੇ ਮਾਣਿਕ ਮੁੱਲਾ ਰੁਕ ਗਏ ਅਤੇ ਮੇਰੇ ਵੱਲ ਵੇਖ ਕੇ ਕਹਿਣ ਲੱਗੇ, "ਮਾਫ਼ ਕਰਨਾ, ਤੇਰੀ ਸ਼ੈਲੀ ਵਿਚ ਆਖਾਂ ਤਾਂ ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਪਿਆਰ ਆਤਮਾ ਦੀਆਂ ਡੂੰਘਾਈਆਂ ਵਿਚ ਸੁੱਤੇ ਹੋਏ ਸੁਹੱਪਣ ਦੇ ਸੰਗੀਤ ਨੂੰ ਜਗਾ ਦੇਂਦਾ ਹੈ, ਸਾਡੇ ਵਿਚ ਅਜੀਬ ਜਿਹੀ ਪਵਿੱਤਰਤਾ, ਨੈਤਿਕ ਨਿਸ਼ਠਾ ਅਤੇ ਰੌਸ਼ਨੀ ਭਰ ਦੇਂਦਾ ਹੈ ਆਦਿ-ਆਦਿ। ਪਰ...."

"ਪਰ ਕੀ?" ਮੈਂ ਪੁੱਛਿਆ।

"ਪਰ ਅਸੀਂ ਸਾਰੇ ਪਰੰਪਰਾਵਾਂ, ਸਮਾਜਿਕ ਪਰਿਸਥਿਤੀਆਂ, ਝੂਠੇ ਬੰਧਨਾਂ ਵਿਚ ਇਸ ਤਰ੍ਹਾਂ ਬੱਝੇ ਹੋਏ ਹਾਂ ਕਿ ਉਸਨੂੰ ਸਮਾਜਿਕ ਪੱਧਰ ਕੇ ਗ੍ਰਹਿਣ ਨਹੀਂ ਕਰਾ ਪਾਉਂਦੇ, ਉਸਦੇ ਲਈ ਸੰਘਰਸ਼ ਨਹੀਂ ਕਰਾ ਪਾਉਂਦੇ ਅਤੇ ਬਾਅਦ ਵਿਚ ਆਪਣੀ ਕਾਇਰਤਾ ਅਤੇ ਬੇਵਸੀਆਂ ਉਤੇ ਸੁਨਹਿਰੀ ਪਾਣੀ ਫੇਰ ਕੇ ਉਸਨੂੰ ਚਮਕਾਉਂਣ ਦੀ ਕੋਸ਼ਿਸ਼ ਕਰਦੇ ਰਹਿੰਦੇ

ਹਾਂ। ਇਸ ਰੁਮਾਨੀ ਪਿਆਰ ਦਾ ਮਹੱਤਵ ਹੈ, ਪਰ ਮੁਸੀਬਤ ਇਹ ਹੈ ਕਿ ਉਹ ਕੱਚੇ ਮਨ ਦਾ ਪਿਆਰ ਹੁੰਦਾ ਹੈ, ਉਸ ਵਿਚ ਸੁਪਨੇ, ਸੱਤਰੰਗੀ ਪੀਂਘ ਅਤੇ ਫੁੱਲ ਤਾਂ ਕਾਫ਼ੀ ਮਾਤਰਾ ਵਿਚ ਹੁੰਦੇ ਹਨ ਪਰ ਉਹ ਸਾਹਸ ਤੇ ਪਰਪੱਕਤਾ ਨਹੀਂ ਹੁੰਦੀ ਜੋ ਇਨ੍ਹਾਂ ਸੁਪਨਿਆਂ ਤੇ ਫੁੱਲਾਂ ਨੂੰ ਸਿਹਤਮੰਦ ਸਮਾਜਿਕ ਸੰਬੰਧਾਂ ਵਿਚ ਬਦਲ ਸਕੇ। ਨਤੀਜਾ ਇਹ ਹੁੰਦਾ ਹੈ ਕਿ ਥੋੜ੍ਹੇ ਦਿਨ ਬਾਅਦ ਇਹ ਸਭ ਮਨ ਤੋਂ ਉਸੇ ਤਰ੍ਹਾਂ ਗ਼ਾਇਬ ਹੋ ਜਾਂਦਾ ਹੈ ਜਿਵੇਂ ਬੱਦਲਾਂ ਦੀ ਛਾਂ। ਆਖ਼ਿਰ ਅਸੀਂ ਹਵਾ ਵਿਚ ਤਾਂ ਨਹੀਂ ਰਹਿੰਦੇ ਅਤੇ ਜੋ ਵੀ ਭਾਵਨਾ ਸਾਡੇ ਸਮਾਜਿਕ ਜੀਵਨ ਦੀ ਖਾਦ ਨਹੀਂ ਬਣ ਸਕਦੀ, ਜ਼ਿੰਦਗੀ ਉਸਨੂੰ ਝਾੜ ਵਾਂਗ ਪੁੱਟ ਕੇ ਸੁੱਟ ਦੇਂਦੀ ਹੈ।

ਉਂਕਾਰ, ਪ੍ਰਕਾਸ਼ ਅਤੇ ਸ਼ਿਆਮ ਵੀ ਉਦੋਂ ਤਕ ਆ ਗਏ ਸਨ। ਤੇ ਅਸੀਂ ਸਾਰੇ ਲੋਕ ਮਨ ਹੀ ਮਨ ਉਡੀਕ ਕਰ ਰਹੇ ਸੀ ਕਿ ਮਾਣਿਕ ਮੁੱਲਾ ਕਦੋਂ ਆਪਣੀ ਕਹਾਣੀ ਸ਼ੁਰੂ ਕਰਨ, ਪਰ ਉਨ੍ਹਾਂ ਦੀ ਗੁਆਚੀ ਜਿਹੀ ਮਨੋਸਥਿਤੀ ਵੇਖ ਕੇ ਅਸਾਂ ਲੋਕਾਂ ਦੀ ਹਿੰਮਤ ਨਹੀਂ ਪੈ ਰਹੀ ਸੀ।

ਏਨੇ ਵਿਚ ਮਾਣਿਕ ਮੁੱਲਾ ਆਪ ਹੀ ਸਾਡੇ ਮਨ ਦੀ ਗੱਲ ਸਮਝ ਗਏ ਅਤੇ ਅਚਾਨਕ ਆਪਣੇ ਦਿਨ ਦੇ ਸੁਪਨਿਆਂ ਦੀ ਦੁਨੀਆ ਤੋਂ ਮੁੜਦੇ ਹੋਏ ਫਿੱਕਾ ਜਿਹਾ ਹੱਸ ਕੇ ਕਹਿਣ ਲੱਗੇ, "ਅੱਜ ਮੈਂ ਤੁਹਾਨੂੰ ਇਕ ਅਜਿਹੀ ਕੁੜੀ ਦੀ ਕਹਾਣੀ ਸੁਣਾਵਾਂਗਾ, ਜੋ ਅਜਿਹੇ ਬੱਦਲਾਂ ਦੇ ਦਿਨ ਮੈਨੂੰ ਵਾਰ-ਵਾਰ ਯਾਦ ਆ ਜਾਂਦੀ ਹੈ। ਅਜੀਬ ਸੀ ਉਹ ਕੁੜੀ।"

ਇਸ ਤੋਂ ਬਾਅਦ ਮਾਣਿਕ ਮੁੱਲਾ ਨੇ ਜਦੋਂ ਕਹਾਣੀ ਸ਼ੁਰੂ ਕੀਤੀ ਉਦੋਂ ਹੀ ਮੈਂ ਟੋਕਿਆ ਅਤੇ ਉਨ੍ਹਾਂ ਨੂੰ ਯਾਦ ਕਰਾਇਆ ਕਿ ਉਨ੍ਹਾਂ ਦੀ ਕਹਾਣੀ ਵਿਚ ਸਮੇਂ ਦਾ ਵਿਸਤਾਰ ਏਨਾ ਸੀਮਾਹੀਣ ਸੀ ਕਿ ਘਟਨਾਵਾਂ ਦਾ ਸਿਲਸਿਲਾ ਬਹੁਤ ਤੇਜ਼ੀ ਨਾਲ ਚਲਦਾ ਗਿਆ ਤੇ ਉਹ ਵਿਵਰਣ ਏਨੀ ਤੇਜ਼ੀ ਨਾਲ ਦੇਂਦੇ ਗਏ ਕਿ ਵਿਅਕਤੀਗਤ ਮਨੋਵਿਸ਼ਲੇਸ਼ਣ ਤੇ ਮਨੋਸਥਿਤੀ-ਨਿਰੂਪਣ ਵਲ ਠੀਕ ਤਰ੍ਹਾਂ ਧਿਆਨ ਨਾ ਦੇ ਸਕੇ। ਮਾਣਿਕ ਮੁੱਲਾ ਨੇ ਪਿਛਲੀ ਕਹਾਣੀ ਦੀ ਇਸ ਕਮੀ ਨੂੰ ਸਵੀਕਾਰ ਕੀਤਾ, ਪਰ ਲੱਗਦਾ ਹੈ ਅੰਦਰ ਹੀ ਅੰਦਰ ਉਨ੍ਹਾਂ ਨੂੰ ਕੁਝ ਲੱਗਿਆ ਕਿਉਂਕਿ ਉਨ੍ਹਾਂ ਨੇ ਚਿੜ੍ਹ ਕੇ ਤਲਖ਼ ਆਵਾਜ਼ ਵਿਚ ਆਖਿਆ, "ਚੰਗਾ ਲਉ, ਅੱਜ ਦੀ ਕਹਾਣੀ ਦਾ ਘਟਨਾ ਕਾਲ ਸਿਰਫ਼ ਚੌਵੀਂ ਘੰਟੇ ਤਕ ਹੀ ਸੀਮਿਤ ਰਹੇਗਾ - 29 ਜੁਲਾਈ, ਸੰਨ 19... ਨੂੰ ਸ਼ਾਮ ਛੇ ਵਜੇ ਤੋਂ 30 ਜੁਲਾਈ ਸ਼ਾਮ ਛੇ ਵਜੇ ਤਕ, ਤੇ ਉਸ ਤੋਂ ਬਾਅਦ ਉਨ੍ਹਾਂ ਨੇ ਕਹਾਣੀ ਸ਼ੁਰੂ ਕੀਤੀ (ਕਹਾਣੀ ਤੋਂ ਪਹਿਲਾਂ ਮੈਨੂੰ ਕਹਿਣ ਲੱਗੇ, "ਸ਼ੈਲੀ ਵਿਚ ਤੇਰੀ ਝਲਕ ਆ ਜਾਏ ਤਾਂ ਮਾਫ਼ ਕਰੀਂ)।"

ਬਾਰੀ ਵਿਚ ਝੂਲਦੇ ਹੋਏ ਜਾਰਜੱਟ ਦੇ, ਹਵਾ ਤੋਂ ਵੀ ਹਲਕੇ ਪਰਦਿਆਂ ਨੂੰ ਚੁੰਮਦੇ ਹੋਏ ਸ਼ਾਮ ਦੇ ਸੂਰਜ ਦੀਆਂ ਉਦਾਸ ਪੀਲੀਆਂ ਕਿਰਨਾਂ ਨੇ ਝਾਕ ਕੇ ਉਸ ਕੁੜੀ ਨੂੰ ਦੇਖਿਆ ਜੋ ਸਿਰ੍ਹਾਣੇ ਵਿਚ ਮੂੰਹ ਛੁਪਾਈ ਸਿਸਕ ਰਹੀ ਸੀ। ਉਸਦੀਆਂ ਰੁੱਖੀਆਂ ਲਿਟਾਂ ਖਾਰੇ ਹੰਝੂਆਂ ਨਾਲ ਧੋਤੀਆਂ ਗੱਲ੍ਹਾਂ ਨੂੰ ਛੋਹ ਕੇ ਸਿਹਰ ਉੱਠਦੀਆਂ ਸਨ। ਚੰਬੇ ਦੀਆਂ ਕਲੀਆਂ ਵਰਗੀਆਂ ਉਸਦੀਆਂ ਲੰਮੀਆਂ ਪਤਲੀਆਂ ਕਲਾਤਮਕ ਉਂਗਲੀਆਂ, ਸਿਸਕੀਆਂ ਨਾਲ ਕੰਬ ਉਠਣ ਵਾਲਾ ਉਸਦਾ ਤਨ, ਉਸਦੇ ਗੁਲਾਬ ਦੀਆਂ ਸੁੱਕੀਆਂ ਪੰਖੜੀਆਂ ਵਰਗੇ ਬੁੱਲ੍ਹ ਤੇ ਕਮਰੇ ਦਾ ਉਦਾਸ ਵਾਤਾਵਰਣ, ਪਤਾ ਨਹੀਂ ਉਹ ਕਿਹੜਾ ਦਰਦ ਸੀ ਜਿਸਦੀਆਂ

ਉਦਾਸ ਉਂਗਲੀਆਂ, ਰਹਿ-ਰਹਿ ਕੇ ਉਸਦੇ ਵਿਅਕਤਿਤਵ ਦੇ ਕੋਮਲ ਤੰਤੂਆਂ ਦੇ ਸੰਗੀਤ ਨੂੰ ਝੰਜੋੜ ਰਹੀਆਂ ਸਨ।

ਥੋੜ੍ਹੀ ਦੇਰ ਬਾਅਦ ਉਹ ਉਠੀ। ਉਸਦੀਆਂ ਅੱਖਾਂ ਥੱਲੇ ਇਕ ਹਲਕੀ ਫ਼ਾਲਸਾਈ ਛਾਹੀ ਸੀ ਜੋ ਸੁੱਜ ਗਈ ਸੀ। ਉਸਦੀ ਚਾਲ ਹੰਸ ਵਰਗੀ ਸੀ, ਪਰ ਇਹੋ ਜਿਹੀ ਹੰਸ ਵਰਗੀ, ਜੋ ਮਾਨਸਰੋਵਰ ਤੋਂ ਪਤਾ ਨਹੀਂ ਕਿੰਨੇ ਦਿਨਾਂ ਲਈ ਵਿਦਾਈ ਲੈ ਰਹੀ ਹੋਵੇ। ਉਸਨੇ ਇਕ ਲੰਮਾ ਸਾਹ ਲਿਆ ਤੇ ਲੱਗਾ ਜਿਵੇਂ ਹਵਾਵਾਂ ਵਿਚ ਕੇਸਰ ਦੇ ਕਣ ਵਿੱਖਰ ਗਏ ਹੋਣ। ਉਹ ਉਠੀ ਤੇ ਬਾਰੀ ਕੋਲ ਜਾ ਕੇ ਬੈਠ ਗਈ। ਹਵਾਵਾਂ ਨਾਲ ਜਾਰਜੱਟ ਦੇ ਪਰਦੇ ਉੱਠ ਕੇ ਉਸ ਨੂੰ ਗੁਦਗੁਦੀ ਕਰ ਜਾਂਦੇ ਸਨ, ਕਦੀ ਕੰਨਾਂ ਕੋਲ, ਕਦੀ ਬੁੱਲ੍ਹਾਂ ਕੋਲ ਕਦੀ ..... ਖ਼ੈਰ।

ਬਾਹਰ ਸੂਰਜ ਦੀਆਂ ਆਖ਼ਰੀ ਕਿਰਨਾਂ ਨਿੰਮ ਤੇ ਪਿੱਪਲ ਦੀਆਂ ਸਿਖ਼ਰਾਂ ਉਤੇ ਸੁਨਹਿਰੀ ਉਦਾਸੀ ਖਿਲਾਰ ਰਹੀਆਂ ਸਨ। ਦੁਮੇਲ ਦੇ ਨੇੜੇ ਇਕ ਗੂੜ੍ਹੀ ਜਾਮਨੀ ਤਹਿ ਜੰਮੀ ਹੋਈ ਸੀ, ਜਿਸ ਉਤੇ ਗੁਲਾਬ ਵਿੱਖਰੇ ਹੋਏ ਸਨ ਤੇ ਉਸ ਦੇ ਬਾਅਦ ਹਲਕੀ ਪੀਲੀ ਹਨੇਰੀ ਦੀ ਆਭਾ ਲਹਿਰਾ ਰਹੀ ਸੀ।

"ਹਨੇਰੀ ਆਉਣ ਵਾਲੀ ਹੈ ਧੀਏ। ਚਲ ਰੋਟੀ ਖਾ ਲੈ।" ਮਾਂ ਨੇ ਦਰਵਾਜੇ 'ਚੋਂ ਕਿਹਾ। ਕੁੜੀ ਕੁਝ ਨਾ ਬੋਲੀ, ਉਹਨੇ ਸਿਰਫ਼ ਸਿਰ ਹਿਲਾ ਦਿੱਤਾ। ਮਾਂ ਕੁਝ ਨਾ ਬੋਲੀ, ਕੋਈ ਗੱਲ ਵੀ ਨਾ ਕੀਤੀ। ਮਾਂ ਦੀ ਇਕੱਲੀ ਕੁੜੀ ਸੀ, ਪਰ ਘਰ ਵਿਚ ਮਾਂ ਤੇ ਧੀ ਹੀ ਸਨ, ਧੀ ਸਮਝੋ ਤਾਂ ਵੀ, ਪੁੱਤਰ ਸਮਝੋ ਤਾਂ ਵੀ! ਧੀ ਦੀ ਗੱਲ ਟਾਲਣ ਦੀ ਹਿੰਮਤ ਕਿਸੇ ਵਿਚ ਨਾ ਸੀ। ਮਾਂ ਥੋੜ੍ਹੀ ਦੇਰ ਚੁੱਪਚਾਪ ਖੜੀ ਰਹੀ, ਫਿਰ ਚਲੀ ਗਈ। ਕੁੜੀ ਸੁੰਨੀਆਂ-ਸੁੰਨੀਆਂ ਅੱਖਾਂ ਨਾਲ ਚੁੱਪਚਾਪ ਜਾਮਨੀ ਰੰਗ ਦੇ ਤੁਰਦੇ ਹੋਏ ਬੱਦਲਾਂ ਨੂੰ ਦੇਖਦੀ ਰਹੀ ਤੇ ਉਨ੍ਹਾਂ ਉਤੇ ਦਗ ਦਗ ਕਰਦੇ ਗੁਲਾਬਾਂ ਨੂੰ ਤੇ ਉਨ੍ਹਾਂ ਉਤੇ ਘਿਰਦੀ ਹੋਈ ਹਨੇਰੀ ਨੂੰ।

ਸ਼ਾਮ ਨੇ ਧੁੰਦਲਕੇ ਦਾ ਸੁਰਮਈ ਦੁਪੱਟਾ ਓੜ ਲਿਆ। ਉਹ ਚੁੱਪਚਾਪ ਉਥੇ ਬੈਠੀ ਰਹੀ, ਬੇਲੇ ਦੀ ਬਣੀ ਹੋਈ ਕਲਾਮਈ ਮੂਰਤੀ ਵਾਂਗ, ਨਿਗਾਹਾਂ ਵਿਚ ਰਹਿ-ਰਹਿ ਕੇ ਨਰਗਿਸ, ਉਦਾਸ ਤੇ ਸ਼ਰਮਾਕਲ ਨਰਗਿਸ ਝੂਮ ਜਾਂਦੀ ਸੀ।

"ਕਹੋ ਜਨਾਬ।" ਮਾਣਿਕ ਨੇ ਪ੍ਰਵੇਸ਼ ਕੀਤਾ ਤਾਂ ਉਹ ਉੱਠੀ ਤੇ ਚੁੱਪਚਾਪ ਲਾਈਟ ਜਲਾ ਦਿੱਤੀ। ਮਾਣਿਕ ਮੁੱਲਾ ਨੇ ਉਸਦੀ ਛਿੰਨ ਭਿੰਨ ਮਨੋਸਥਿਤੀ, ਉਸਦਾ ਰੋਣਹਾਕਾ ਮੌਨ ਦੇਖਿਆ ਤਾਂ ਰੁਕ ਗਏ ਤੇ ਗੰਭੀਰ ਹੋ ਕੇ ਬੋਲੇ, "ਕੀ ਹੋਇਆ? ਲਿਲੀ! ਲਿਲੀ!"

"ਕੁਝ ਨਹੀਂ।" ਕੁੜੀ ਨੇ ਹੱਸਣ ਦਾ ਯਤਨ ਕਰਦੇ ਹੋਏ ਕਿਹਾ, ਪਰ ਅੱਖਾਂ ਭਰ ਆਈਆਂ ਅਤੇ ਉਹ ਮਾਣਿਕ ਮੁੱਲਾ ਦੇ ਪੈਰਾਂ ਕੋਲ ਬੈਠ ਗਈ।

ਮਾਣਿਕ ਨੇ ਉਸ ਦੇ ਬੂੰਦਿਆਂ ਵਿਚ ਉਲਝੀ ਇਕ ਖੁਸ਼ਕ ਲਿਟ ਨੂੰ ਸੁਲਝਾਉਂਦਿਆਂ ਕਿਹਾ, "ਤਾਂ ਨਹੀਂ ਦੱਸੇਂਗੀ?"

"ਅਸੀਂ ਕਦੀ ਛੁਪਾਉਂਦੇ ਹਾਂ ਤੁਹਾਡੇ ਕੋਲੋਂ ਕੋਈ ਗੱਲ।"

"ਨਹੀਂ, ਹੁਣ ਤਕ ਤਾਂ ਨਹੀਂ ਛੁਪਾਉਂਦੀ ਸੀ, ਅੱਜ ਤੋਂ ਛੁਪਾਉਣ ਲੱਗ ਪਈ ਹੈਂ।"

"ਨਹੀਂ ਕੋਈ ਗੱਲ ਨਹੀਂ। ਸੱਚ ਮੰਨੋ।" ਕੁੜੀ ਨੇ ਜਿਸਦਾ ਨਾਂ ਲੀਲਾ ਸੀ ਅਤੇ ਲਿਲੀ ਨਾਂ ਨਾਲ ਬੁਲਾਈ ਜਾਂਦੀ ਸੀ, ਮਾਣਿਕ ਦੀ ਕਮੀਜ਼ ਦੇ ਕੱਚ ਦੇ ਬਟਣਾਂ ਨੂੰ ਖੋਲਦਿਆਂ ਤੇ ਬੰਦ ਕਰਦਿਆਂ ਕਿਹਾ।

"ਚੰਗਾ ਨਾ ਦੱਸ। ਅਸੀਂ ਵੀ ਹੁਣ ਤੈਨੂੰ ਕੁਝ ਨਹੀਂ ਦੱਸਾਂਗੇ।" ਮਾਣਿਕ ਨੇ ਉਠਣ ਦਾ ਯਤਨ ਕਰਦਿਆਂ ਕਿਹਾ।

"ਤੇ ਚਲੇ ਕਿੱਥੇ ਹੋ..." ਉਹ ਮਾਣਿਕ ਦੇ ਮੋਢੇ 'ਤੇ ਝੁਕ ਗਈ – "ਦੱਸਦੀ ਹਾਂ।"

"ਤਾਂ ਦੱਸ।"

ਲਿਲੀ ਥੋੜ੍ਹਾ ਝੇਂਪ ਗਈ ਤੇ ਫਿਰ ਉਸਨੇ ਮਾਣਿਕ ਦੀ ਹਥੇਲੀ ਨੂੰ ਆਪਣੀਆਂ ਸੁਜੀਆਂ ਪਲਕਾਂ ਉਤੇ ਰੱਖ ਕੇ ਕਿਹਾ, "ਹੋਇਆ ਇੰਜ ਕਿ ਅੱਜ ਦੇਵਦਾਸ ਦੇਖਣ ਗਏ ਸੀ। ਕੰਮੋ ਵੀ ਨਾਲ ਸੀ। ਖ਼ੈਰ, ਉਸ ਦੀ ਸਮਝ ਵਿਚ ਆਈ ਨਹੀਂ। ਮੈਨੂੰ ਪਤਾ ਨਹੀਂ ਕਿਹੋ ਜਿਹਾ ਲੱਗਣ ਲੱਗ ਪਿਆ। ਮਾਣਿਕ, ਕੀ ਹੋਇਆ ਹੋਵੇਗਾ, ਦੱਸੋ? ਅਜੇ ਤਾਂ ਇਕ ਦਿਨ ਤੁਸੀਂ ਨਹੀਂ ਆਉਂਦੇ ਤਾਂ ਨਾ ਖਾਣਾ ਚੰਗਾ ਲੱਗਦਾ ਸੀ, ਨਾ ਪੜ੍ਹਨਾ। ਫਿਰ ਮਹੀਨੇ-ਮਹੀਨੇ ਤੁਹਾਨੂੰ ਨਹੀਂ ਦੇਖ ਸਕਾਂਗੇ। ਸੱਚ, ਉਂਜ ਚਾਹੇ ਜਿੰਨਾ ਮਰਜ਼ੀ ਹੱਸਦੇ ਰਹੋ, ਬੋਲਦੇ ਰਹੋ, ਪਰ ਜਿਥੇ ਇਸ ਗੱਲ ਦਾ ਧਿਆਨ ਆਇਆ ਕਿ ਮਨ ਨੂੰ ਜਿਵੇਂ ਡੋਬ ਪੈਣ ਲੱਗ ਜਾਂਦੇ ਹਨ।"

ਮਾਣਿਕ ਕੁਝ ਨਾ ਬੋਲੇ। ਉਨ੍ਹਾਂ ਦੀਆਂ ਅੱਖਾਂ ਵਿਚ ਇਕ ਕਰੁਣਾਮਈ ਦਰਦ ਝਲਕ ਆਇਆ ਤੇ ਉਹ ਚੁੱਪਚਾਪ ਬੈਠੇ ਰਹੇ। ਹਨੇਰੀ ਆ ਗਈ ਸੀ ਤੇ ਮੇਜ਼ ਦੇ ਥੱਲੇ ਸਿਨਮੇ ਦੇ ਦੋ ਅੱਧੇ ਫਟੇ ਹੋਏ ਟਿਕਟ ਹਨੇਰੀ ਦੇ ਕਾਰਣ ਸਾਰੇ ਕਮਰੇ ਵਿਚ ਜ਼ਖ਼ਮੀ ਤਿਤਲੀਆਂ ਦੇ ਜੋੜੇ ਵਾਂਗ ਏਧਰ-ਓਧਰ ਉਡ ਕੇ ਕੰਧਾਂ ਨਾਲ ਟਕਰਾ ਰਹੇ ਸਨ।

ਮਾਣਿਕ ਮੁੱਲਾ ਦੇ ਪੈਰਾਂ ਉਤੇ ਟਪ ਕਰਕੇ ਇਕ ਗਰਮ ਗਰਮ ਹੰਝੂ ਪਿਆ ਤਾਂ ਉਨ੍ਹਾਂ ਨੇ ਚੌਂਕ ਕੇ ਦੇਖਿਆ ਕਿ ਲਿਲੀ ਦੀਆਂ ਪਲਕਾਂ ਵਿਚ ਹੰਝੂ ਛਲਕ ਰਹੇ ਸਨ। ਉਨ੍ਹਾਂ ਨੇ ਹੱਥ ਫੜ ਕੇ ਲਿਲੀ ਨੂੰ ਕੋਲ ਖਿਚ ਲਿਆ ਅਤੇ ਉਸਨੂੰ ਸਾਹਮਣੇ ਬਿਠਾ ਕੇ, ਉਸਦੇ ਦੋ ਨੰਨ੍ਹੇ ਉਜਲੇ ਕਬੂਤਰਾਂ ਵਰਗੇ ਪੈਰਾਂ ਉਤੇ ਉਂਗਲੀ ਨਾਲ ਧਾਰੀਆਂ ਖਿੱਚਦੇ ਹੋਏ ਕਹਿਣ ਲੱਗੇ, "ਛੀ! ਇਹ ਰੋਣਾ ਧੋਣਾ ਸਾਡੀ ਲਿਲੀ ਨੂੰ ਸੋਭਾ ਨਹੀਂ ਦੇਂਦਾ। ਇਹ ਸਭ ਕਮਜ਼ੋਰੀ ਹੈ, ਮਨ ਦਾ ਮੋਹ ਤੇ ਹੋਰ ਕੁਝ ਵੀ ਨਹੀਂ। ਤੂੰ ਜਾਣਦੀ ਹੈ ਮੇਰੇ ਮਨ ਵਿਚ ਕਦੀ ਤੇਰੇ ਲਈ ਮੋਹ ਨਹੀਂ ਰਿਹਾ, ਤੇਰੇ ਮਨ ਵਿਚ ਮੇਰੇ ਲਈ ਕਦੀ ਅਧਿਕਾਰ ਦੀ ਭਾਵਨਾ ਨਹੀਂ ਰਹੀ। ਜੇ ਅਸੀਂ ਦੋਨੋ ਜੀਵਨ ਵਿਚ ਇਕ ਦੂਜੇ ਦੇ ਨਜ਼ਦੀਕ ਆਏ ਵੀ ਤਾਂ ਸਾਡੀਆਂ ਅਧੂਰੀਆਂ ਆਤਮਾਵਾਂ ਇਕ ਦੂਜੇ ਨੂੰ ਪੂਰਨ ਬਣਾਉਣ, ਇਕ ਦੂਜੇ ਨੂੰ ਬਲ ਦੇਣ, ਰੌਸ਼ਨੀ ਦੇਣ, ਪ੍ਰੇਰਨਾ ਦੇਣ। ਤੇ ਦੁਨੀਆ ਦੀ ਕੋਈ ਤਾਕਤ ਕਦੀ ਸਾਡੇ ਤੋਂ ਸਾਡੀ ਇਸ ਪਵਿੱਤਰਤਾ ਨੂੰ ਖੋਹ ਨਹੀਂ ਸਕਦੀ ਸੀ। ਮੈਂ ਜਾਣਦਾ ਹਾਂ ਕਿ ਸਾਰਾ ਜੀਵਨ ਮੈਂ ਜਿਥੇ ਕਿਤੇ ਵੀ ਰਹਾਂਗਾ, ਜਿਨ੍ਹਾਂ ਪਰਿਸਥਿਤੀਆਂ ਵਿਚ ਰਹਾਂਗਾ, ਤੇਰਾ ਪਿਆਰ ਮੈਨੂੰ ਤਾਕਤ ਦੇਂਦਾ ਰਹੇਗਾ। ਫਿਰ ਤੇਰੇ ਵਿਚ ਏਨੀ ਅਸਥਿਰਤਾ ਕਿਉਂ ਆ ਰਹੀ ਹੈ? ਇਸਦਾ ਮਤਲਬ ਇਹ ਹੈ ਕਿ ਪਤਾ ਨਹੀਂ ਮੇਰੇ ਵਿਚ ਕਿਹੜੀ ਕਮੀ ਹੈ ਕਿ ਤੈਨੂੰ ਉਹ ਵਿਸ਼ਵਾਸ ਨਹੀਂ ਦੇ ਪਾ ਰਿਹਾ।"

ਲਿਲੀ ਨੇ ਹੰਝੂਆਂ ਨਾਲ ਭਰੀਆਂ ਨਜ਼ਰਾਂ ਉਪਰ ਚੁੱਕੀਆਂ ਤੇ ਕਾਇਰਤਾ ਨਾਲ ਮਾਣਿਕ ਵਲ ਵੇਖਿਆ ਜਿਸਦਾ ਅਰਥ ਸੀ - "ਇੰਜ ਨਾ ਕਹੋ, ਮੇਰੇ ਜੀਵਨ ਵਿਚ, ਮੇਰੇ ਵਿਅਕਤਿਤਵ ਵਿਚ ਜੋ ਕੁਝ ਵੀ ਹੈ, ਤੁਹਾਡਾ ਹੀ ਤਾਂ ਦਿੱਤਾ ਹੋਇਆ ਹੈ।" ਪਰ ਲਿਲੀ ਨੇ ਇਹ ਸ਼ਬਦਾਂ ਰਾਹੀਂ ਨਹੀਂ ਕਿਹਾ, ਨਜ਼ਰਾਂ ਰਾਹੀਂ ਕਹਿ ਦਿੱਤਾ। ਮਾਣਿਕ ਨੇ ਹੌਲੀ ਜਿਹੇ

ਉਸੇ ਦੇ ਪੱਲੇ ਨਾਲ ਉਸਦੇ ਹੰਝੂ ਪੂੰਝ ਦਿੱਤੇ। ਬੋਲੇ, ਜਾਓ, ਮੂੰਹ ਧੋ ਆਓ। ਚਲੋ।" ਲਿਲੀ ਮੂੰਹ ਧੋ ਕੇ ਆ ਗਈ। ਮਾਣਿਕ ਬੈਠੇ, ਰੇਡਿਉ ਦੀ ਸੂਈ ਇਸ ਤਰ੍ਹਾਂ ਹਿਲਾ ਰਹੇ ਸਨ ਕਿ ਕਦੀ ਇਕਦਮ ਦਿੱਲੀ ਵੱਜ ਉਠਦਾ ਸੀ, ਕਦੀ ਲਖਨਊ ਦੀਆਂ ਇਕ-ਦੋ ਸੰਗੀਤ ਲਹਿਰੀਆਂ ਸੁਣਾਈ ਪੈ ਜਾਂਦੀਆਂ ਸਨ, ਕਦੀ ਨਾਗਪੁਰ, ਕਦੀ ਕਲਕੱਤਾ (ਇਲਹਾਬਾਦ ਵਿਚ ਖ਼ੁਸ਼ਨਸੀਬੀ ਨਾਲ ਉਦੋਂ ਤਕ ਰੇਡਿਉ ਸਟੇਸ਼ਨ ਸੀ ਹੀ ਨਹੀਂ!)। ਲਿਲੀ ਚੁੱਪਚਾਪ ਬੈਠੀ ਰਹੀ, ਫਿਰ ਉਠ ਕੇ ਉਸਨੇ ਰੇਡਿਉ ਬੰਦ ਕਰ ਦਿੱਤਾ ਤੇ ਬੇਚੈਨ ਜਿਹੀ ਮਿੰਨਤ-ਭਰੀ ਆਵਾਜ਼ ਵਿਚ ਬੋਲੀ, "ਮਾਣਿਕ ਕੋਈ ਗੱਲ ਕਰੋ। ਮਨ ਬਹੁਤ ਘਬਰਾ ਰਿਹਾ ਹੈ।"

ਮਾਣਿਕ ਹੱਸੇ ਤੇ ਕਹਿਣ ਲੱਗੇ, "ਚੰਗਾ ਆਓ, ਗੱਲਾਂ ਕਰੀਏ, ਪਰ ਸਾਡੀ ਲਿਲੀ ਜਿੰਨੀ ਚੰਗੀ ਤਰ੍ਹਾਂ ਕਰ ਲੈਂਦੀ ਹੈ, ਉਸ ਤਰ੍ਹਾਂ ਮੈਂ ਥੋੜ੍ਹਾ ਹੀ ਕਰ ਪਾਉਂਦਾ ਹਾਂ। ਖ਼ੈਰ! ਤਾਂ ਤੇਰੀ ਕੰਮੋ ਦੀ ਸਮਝ ਵਿਚ ਫ਼ਿਲਮ ਨਹੀਂ ਆਈ।"

"ਹੂੰ।"

"ਕੰਮੋ ਬੜੀ ਬੇਸਮਝ ਹੈ, ਪਰ ਕੋਸ਼ਿਸ ਹਮੇਸ਼ਾ ਇਹੀ ਕਰਦੀ ਹੈ ਕਿ ਸਾਰੇ ਕੰਮਾਂ ਵਿਚ ਲੱਤ ਅੜਾਏ।"

"ਤੁਹਾਡੀ ਜਮਨਾ ਨਾਲੋਂ ਚੰਗੀ ਹੀ ਹੈ।"

ਜਮਨਾ ਦੇ ਜ਼ਿਕਰ ਤੇ ਮਾਣਿਕ ਮੁੱਲਾ ਨੂੰ ਹਾਸਾ ਆ ਗਿਆ ਅਤੇ ਫਿਰ ਮਿੰਨਤ, ਬੇਹੱਦ ਦੁਲਾਰ ਤੇ ਬੇਹੱਦ ਨਸ਼ੇ ਵਿਚ ਲਿਲੀ ਵਲ ਦੇਖਦੇ ਹੋਏ ਕਹਿਣ ਲੱਗੇ, "ਲਿਲੀ ਤੂੰ ਸਕੰਦਗੁਪਤ ਖ਼ਤਮ ਕਰ ਲਈ।"

"ਹਾਂ।"

"ਕਿਵੇਂ ਲੱਗੀ।"

ਲਿਲੀ ਨੇ ਸਿਰ ਹਿਲਾ ਕੇ ਦੱਸਿਆ ਕਿ ਬਹੁਤ ਚੰਗੀ ਲੱਗੀ। ਮਾਣਿਕ ਨੇ ਹੌਲੀ ਜਿਹੀ ਲਿਲੀ ਦਾ ਹੱਥ ਆਪਣੇ ਹੱਥਾਂ ਲਿਚ ਲੈ ਲਿਆ ਤੇ ਉਸਦੀਆਂ ਲਕੀਰਾਂ ਉਤੇ ਆਪਣਾ ਕੰਬਦਾ ਹੋਇਆ ਹੱਥ ਰੱਖ ਕੇ ਕਿਹਾ, "ਮੈਂ ਚਾਹੁੰਦਾ ਹਾਂ ਮੇਰੀ ਲਿਲੀ ਓਨੀ ਹੀ ਪਵਿੱਤਰ ਓਨੀ ਹੀ ਸੂਖਮ, ਓਨੀ ਹੀ ਦ੍ਰਿੜ ਬਣੇ ਜਿੰਨੀ ਦੇਵਸੇਨਾ ਸੀ। ਤਾਂ ਲਿਲੀ ਉਸੇ ਤਰ੍ਹਾਂ ਹੀ ਬਣੇਗੀ ਨਾ।"

ਕਿਸੇ ਅਲੌਕਿਕ ਦੇਵਤਿਆਂ ਦੇ ਸੰਗੀਤ ਨਾਲ ਮੁਗਧ, ਭੋਲੀ ਹਿਰਨੀ ਵਾਂਗ ਲਿਲੀ ਨੇ ਇਕ ਪਲ ਮਾਣਿਕ ਵਲ ਵੇਖਿਆ ਤੇ ਉਨ੍ਹਾਂ ਦੇ ਹੱਥਾਂ ਵਿਚ ਮੂੰਹ ਛੁਪਾ ਲਿਆ। ਬਾਹਰ ਜਾਮਨੀ ਬੱਦਲੀਆਂ ਨੇ ਇਕ ਹਲਕੀ ਜਿਹੀ ਫੁਹਾਰ ਵਿਖੇਰੀ ਤੇ ਸਲ੍ਹਾਬੀ ਹਵਾ ਦਾ ਇਕ ਬੁੱਲਾ ਲਿਲੀ ਦੀ ਵਲ ਖਾਂਦੀ ਹੋਈ ਵੇਣੀ ਨੂੰ ਝੰਜੋੜ ਗਿਆ।

"ਵਾਹ ਓਧਰ ਵੇਖੋ ਲਿਲੀ।" ਮਾਣਿਕ ਮੁੱਲਾ ਨੇ ਦੋਵਾਂ ਹੱਥਾਂ ਨਾਲ ਲਿਲੀ ਦਾ ਮੂੰਹ ਕੰਵਲ ਦੇ ਫੁੱਲ ਵਾਂਗ ਉਪਰ ਚੁਕਦਿਆਂ ਕਿਹਾ। ਬਾਹਰ ਗਲੀ ਦੀ ਬਿਜਲੀ ਪਤਾ ਨਹੀਂ ਕਿਉਂ ਜਲ ਨਹੀਂ ਰਹੀ ਸੀ, ਪਰ ਰਹਿ ਰਹਿ ਕੇ ਬੈਂਗਣੀ ਰੰਗ ਦੀਆਂ ਬਿਜਲੀਆਂ ਚਮਕ ਜਾਂਦੀਆਂ ਸਨ ਤੇ ਲੰਮੀ ਪਤਲੀ ਗਲੀ, ਦੋਵਾਂ ਪਾਸਿਆਂ ਦੇ ਪੱਕੇ ਮਕਾਨ, ਉਨ੍ਹਾਂ ਦੇ ਖਾਲੀ ਚਬੂਤਰੇ, ਬੰਦ ਬਾਰੀਆਂ, ਸੁੰਨੇ ਛੱਜੇ, ਉਦਾਸ ਛੱਤਾਂ ਉਨ੍ਹਾਂ ਬੈਂਗਣੀ ਬਿਜਲੀਆਂ ਵਿਚ ਪਤਾ ਨਹੀਂ ਕਿਵੇਂ, ਜਾਦੂ ਵਰਗੇ ਰਹੱਸਮਈ ਜਿਹੇ ਲੱਗ ਰਹੇ ਸਨ। ਬਿਜਲੀ ਚਮਕਦਿਆਂ ਹੀ ਹਨੇਰਾ ਚੀਰ ਕੇ ਉਹ ਬਾਰੀ 'ਚੋਂ ਨਜ਼ਰ ਆਉਂਦੇ ਅਤੇ ਫਿਰ ਅਚਨਚੇਤੀ ਹਨੇਰੇ ਵਿਚ

ਵਿਲੀਨ ਹੋ ਜਾਂਦੇ ਤੇ ਉਸ ਵਿਚਕਾਰਲੇ ਇਕ ਛਿਣ ਵਿਚ ਉਨ੍ਹਾਂ ਦੀਆਂ ਕੰਧਾਂ ਉਤੇ ਤੜਫਦੀ ਹੋਈ ਬਿਜਲੀ ਦੀ ਬੈਂਗਣੀ ਰੌਸ਼ਨੀ ਲਹਿਰਾਉਂਦੀ ਰਹਿੰਦੀ। ਛੱਜਿਆਂ ਦੇ ਕਿਨਾਰਿਆਂ ਤੋਂ ਪਾਣੀ ਦੀਆਂ ਧਾਰਾਂ ਡਿਗਦੀਆਂ ਰਹਿੰਦੀਆਂ, ਖੰਭੇ ਤੇ ਬਿਜਲੀ ਦੀਆਂ ਤਾਰਾਂ ਕੰਬਦੀਆਂ ਰਹਿੰਦੀਆਂ ਅਤੇ ਹਵਾਵਾਂ ਵਿਚ ਪਾਣੀ ਦੇ ਤੁਪਕਿਆਂ ਦੀਆਂ ਝਾਲਰਾਂ ਲਹਿਰਾਉਂਦੀਆਂ ਰਹਿੰਦੀਆਂ। ਸਾਰਾ ਵਾਤਾਵਰਣ ਜਿਵੇਂ ਬਿਜਲੀ ਦੇ ਇਕ ਹਲਕੇ ਜਿਹੇ ਝਟਕੇ ਨਾਲ ਕੰਬ ਰਿਹਾ ਸੀ, ਡੋਲ ਰਿਹਾ ਸੀ।

ਇਕ ਤੇਜ਼ ਬੁੱਲਾ ਆਇਆ ਅਤੇ ਬਾਰੀ ਦੇ ਕੋਲ ਖੜੀ ਲਿਲੀ ਵਾਛੜ ਨਾਲ ਭਿੱਜ ਗਈ ਅਤੇ ਭਰਵੱਟਿਆਂ ਤੋਂ, ਮੱਥੇ ਤੋਂ ਪਾਣੀ ਦੀਆਂ ਬੂੰਦਾਂ ਪੂੰਝ ਕੇ ਹਟੀ ਤਾਂ ਮਾਣਿਕ ਬੋਲੇ, "ਲਿਲੀ ਉਥੇ ਹੀ ਖੜ੍ਹੀ ਰਹਿ, ਬਾਰੀ ਦੇ ਕੋਲ, ਬਿਲਕੁਲ ਇਸੇ ਤਰ੍ਹਾਂ ਹੀ। ਬੂੰਦਾਂ ਨਾ ਪੂੰਝ। ਤੇ ਲਿਲੀ, ਤੇਰੀ ਇਹ ਹੀ ਇਕ ਲਿਟ ਜੋ ਭਿੱਜ ਕੇ ਝੂਲ ਰਹੀ ਹੈ, ਤੇ ਕਿੰਨੀ ਚੰਗੀ ਲੱਗ ਰਹੀ ਹੈ।"

ਲਿਲੀ ਕਦੀ ਚੁੱਪਚਾਪ ਸ਼ਰਮਾਉਂਦੀ ਹੋਈ ਬਾਰੀ ਦੇ ਬਾਹਰ, ਕਦੀ ਸ਼ਰਮਾਉਂਦੀ ਹੋਈ ਅੰਦਰ ਮਾਣਿਕ ਵੱਲ ਵੇਖਦੀ ਹੋਈ ਵਾਛੜ ਵਿਚ ਖੜੀ ਰਹੀ। ਜਦੋਂ ਬਿਜਲੀ ਚਮਕਦੀ ਤਾਂ ਇੰਜ ਲੱਗਦਾ ਜਿਵੇਂ ਰੌਸ਼ਨੀ ਦੇ ਝਰਨੇ ਵਿਚ ਕੰਬਦਾ ਹੋਇਆ ਨੀਲ ਕੰਵਲ। ਪਹਿਲੇ ਮੱਥਾ ਭਿੱਜਿਆ– ਲਿਲੀ ਨੇ ਪੁੱਛਿਆ, "ਹਟ ਜਾਵਾਂ। ਮਾਣਿਕ ਨੇ ਕਿਹਾ, "ਨਹੀਂ।" ਮੱਥੇ ਤੋਂ ਪਾਣੀ ਧੌਣ ਉਤੇ ਆਇਆ, ਬੂੰਦਾਂ ਉਸਦੇ ਗਲੇ ਵਿਚ ਪਈ ਸੁਨਹਿਰੀ ਮਟਰਮਾਲਾ ਨੂੰ ਚੁੰਮਦੀਆਂ ਹੋਈਆਂ ਥੱਲੇ ਨੂੰ ਵਗਣ ਲੱਗੀਆਂ, ਉਹ ਕੰਬ ਉੱਠੀ।" ਠੰਡ ਲੱਗ ਰਹੀ ਹੈ?" ਮਾਣਿਕ ਨੇ ਪੁੱਛਿਆ। ਇਕ ਅਜੀਬ ਜਿਹੇ ਅੱਲੜ੍ਹ ਆਤਮ-ਸਮਰਪਣ ਦੀ ਆਵਾਜ਼ ਵਿਚ ਲਿਲੀ ਬੋਲੀ, "ਨਹੀਂ, ਠੰਡ ਨਹੀਂ ਲੱਗ ਰਹੀ। ਪਰ ਤੁਸੀਂ ਬੜੇ ਪਾਗਲ ਹੋ।"

"ਹਾਂ ਤਾ ਨਹੀਂ, ਕਦੀ ਕਦੀ ਹੋ ਜਾਂਦਾ ਹੈ। ਲਿਲੀ ਅੰਗ੍ਰੇਜ਼ੀ ਦੀ ਇਕ ਕਵਿਤਾ ਹੈ - ਏ ਲਿਲੀ ਗਰਲ ਨੱਟ ਮੇਡ ਫ਼ੱਰ ਦਿਸ ਵਰੱਲਰਜ਼ ਪੇਨ।" ਇਕ ਫੁੱਲ ਜਿਹੀ ਕੁੜੀ ਜੋ ਇਸ ਦੁਨੀਆ ਦੇ ਦੁੱਖ-ਦਰਦ ਲਈ ਨਹੀਂ ਬਣੀ। ਲਿਲੀ ਇਹ ਕਵੀ ਤੈਨੂੰ ਜਾਣਦਾ ਸੀ ਕੀ? 'ਲਿਲੀ' - ਤੇਰਾ ਨਾਂ ਤਕ ਲਿਖ ਦਿੱਤਾ ਹੈ।

"ਹੂੰ ਸਾਨੂੰ ਤਾਂ ਜ਼ਰੂਰ ਜਾਣਦਾ ਸੀ। ਤੁਹਾਨੂੰ ਵੀ ਇਕ ਨਵੀਂ ਗੱਲ ਰੋਜ਼ ਸੁੱਝਦੀ ਰਹਿੰਦੀ ਹੈ।"

"ਨਹੀਂ। ਵੇਖੋ ਉਸਨੇ ਇਥੋਂ ਤਕ ਲਿਖਿਆ ਹੈ - "ਐਂਡ ਲਾਗਿੰਗ ਆਈਜ਼ ਹਾਫ਼ ਵੈਲੱਡ ਵਿਦ ਸਲਬਰਸ ਟੀਅਰਜ਼, ਲਾਈਕ ਬਲੂਐਸਟ ਵਾਟਰਜ਼ ਸ਼ੋਨ ਥਰੂ ਮਿਸਟੱਰੈ ਆਫ਼ ਰੇਨ' ਲਾਲਸਾ ਭਰੀਆਂ ਅੱਖਾਂ, ਉਣੀਂਦਰੇ ਹੰਝੂਆਂ ਨਾਲ ਅੱਧਮੀਟੀਆਂ; ਜਿਵੇਂ ਪਾਣੀ ਦੀ ਵਾਛੜ ਵਿਚ ਧੁੰਦਲੀ ਵਿਖਾਈ ਦੇਣ ਵਾਲੀ ਨੀਲੀ ਝੀਲ - ਅਚਾਨਕ ਤੜਫ ਕੇ, ਦੂਰ ਕਿੱਧਰੇ ਬਿਜਲੀ ਡਿੱਗੀ ਤੇ ਲਿਲੀ ਚੌਂਕ ਕੇ ਭੱਜੀ ਤੇ ਬੌਂਦਲੀ ਹੋਈ ਮਾਣਿਕ ਕੋਲ ਆ ਕੇ ਡਿੱਗ ਪਈ। ਦੋ ਪਲ ਤਕ ਬਿਜਲੀ ਦੀ ਦਿਲ ਦਹਿਲਾਉਣ ਵਾਲੀ ਆਵਾਜ਼ ਗੂੰਜਦੀ ਰਹੀ ਤੇ ਲਿਲੀ ਸਹਿਮੀ ਹੋਈ ਦੌੜ ਕੇ ਝੁਕ ਕੇ ਮਾਣਿਕ ਦੀਆਂ ਬਾਹਾਂ ਦੇ ਘੇਰੇ ਵਿਚ ਖੜੀ ਰਹੀ। ਫਿਰ ਉਸਨੇ ਅੱਖਾਂ ਖੋਲ੍ਹੀਆਂ ਤੇ ਝੁਕ ਕੇ ਮਾਣਿਕ ਦੇ ਪੈਰਾਂ ਤੇ ਦੋ ਗਰਮ ਬੁੱਲ੍ਹ ਰੱਖ ਦਿੱਤੇ। ਮਾਣਿਕ ਦੀਆਂ ਅੱਖਾਂ ਵਿਚ ਹੰਝੂ ਆ ਗਏ। ਬਾਹਰ ਵਰਖਾ ਹੌਲੀ ਹੋ ਰਹੀ ਸੀ। ਸਿਰਫ਼ ਛੱਜਿਆਂ, ਖਪਰੈਲਾਂ ਤੋਂ ਟਪ-ਟਪ ਬੂੰਦਾਂ ਡਿਗ ਰਹੀਆਂ ਸਨ। ਹਲਕੇ ਹਲਕੇ

ਬੱਦਲ ਹਨੇਰੇ ਵਿਚ ਉਡਦੇ ਜਾ ਰਹੇ ਸਨ।

ਸਵੇਰੇ ਲਿਲੀ ਉੱਠੀ - ਪਤਾ ਨਹੀਂ, ਉੱਠੀ ਨਹੀਂ - ਲਿਲੀ ਨੂੰ ਸਾਰੀ ਰਾਤ ਨੀਂਦ ਨਹੀਂ ਆਈ ਸੀ। ਉਸਨੂੰ ਪਤਾ ਨਹੀਂ ਕਦੋਂ ਮਾਂ ਨੇ ਖਾਣੇ ਲਈ ਜਗਾਇਆ, ਉਸਨੇ ਕਦੋਂ ਮਨ੍ਹਾ ਕਰ ਦਿੱਤਾ, ਕਦੋਂ ਤੇ ਕਿਸਨੇ ਉਸਨੂੰ ਪਲੰਘ ਉਤੇ ਲਿਟਾਇਆ - ਉਸ ਨੂੰ ਸਿਰਫ਼ ਇਹ ਯਾਦ ਹੈ ਕਿ ਸਾਰੀ ਰਾਤ ਉਹ ਪਤਾ ਨਹੀਂ ਕਿਸਦੇ ਪੈਰਾਂ ਤੇ ਸਿਰ ਰੱਖ ਕੇ ਰੋਂਦੀ ਰਹੀ। ਸਿਰ੍ਹਾਣਾ ਹੰਝੂਆਂ ਨਾਲ ਭਿੱਜ ਗਿਆ ਸੀ, ਅੱਖਾਂ ਸੁੱਜ ਗਈਆਂ ਸਨ।

ਕੰਮੋ ਸਵੇਰੇ ਹੀ ਆ ਗਈ ਸੀ। ਅੱਜ ਲਿਲੀ ਨੂੰ ਜ਼ੇਵਰ ਪਹਿਨਾਏ ਜਾਣੇ ਸਨ, ਸ਼ਾਮ ਨੂੰ ਸੱਤ ਵਜੇ ਲੋਕ ਆਉਣ ਵਾਲੇ ਸਨ, ਸੱਸ ਤਾਂ ਸੀ ਨਹੀਂ ਸਹੁਰਾ ਆਉਣ ਵਾਲਾ ਸੀ। ਅਤੇ ਕੰਮੋ, ਜੋ ਲਿਲੀ ਦੀ ਗੂੜ੍ਹੀ ਸਹੇਲੀ ਸੀ, ਉਸ ਉਤੇ ਘਰ ਨੂੰ ਸਜਾਉਣ ਅਤੇ ਲਿਲੀ ਨੂੰ ਸਜਾਉਣ ਦਾ ਪੂਰਾ ਭਾਰ ਸੀ ਅਤੇ ਲਿਲੀ ਸੀ ਕਿ ਕੰਮੋ ਦੇ ਮੋਢੇ ਤੇ ਸਿਰ ਰੱਖ ਕੇ ਇਸ ਤਰ੍ਹਾਂ ਵਿਲਕ ਰਹੀ ਸੀ ਕਿ ਪੁੱਛੋਂ ਨਾ।

ਕੰਮੋ ਬੜੀ ਯਥਾਰਥਵਾਦੀ, ਬੜੀ ਹੀ ਸ਼ਾਂਤ ਕੁੜੀ ਸੀ। ਉਸਨੇ ਏਨੀਆਂ ਸਹੇਲੀਆਂ ਦੇ ਵਿਆਹ ਹੁੰਦੇ ਵੇਖੇ ਸਨ। ਪਰ ਲਿਲੀ ਵਾਂਗ ਬਿਨਾਂ ਗੱਲ ਦੇ ਵਿਲਕ ਵਿਲਕ ਕੇ ਰੋਂਦਿਆ ਕਿਸੇ ਨੂੰ ਨਹੀਂ ਦੇਖਿਆ ਸੀ। ਜਦੋਂ ਵਿਦਾ ਹੋਣ ਲੱਗੇ ਤਾਂ ਉਸ ਵੇਲੇ ਤਾਂ ਰੋਣਾ ਠੀਕ ਹੈ, ਨਹੀਂ ਤਾਂ ਚਾਰ ਵੱਡੀਆਂ ਬੁੱਢੀਆਂ ਕਹਿਣ ਲੱਗਦੀਆਂ ਹਨ ਕਿ ਵੇਖੋ! ਅੱਜਕੱਲ੍ਹ ਦੀਆਂ ਕੁੜੀਆਂ ਲਾਜ-ਸ਼ਰਮ ਧੋ ਕੇ ਪੀ ਗਈਆਂ ਹਨ। ਕਿਵੇਂ ਊਠ-ਵਰਗੀ ਧੌਣ ਚੁੱਕ ਕੇ ਸਹੁਰੇ ਘਰ ਤੁਰ ਪੈਂਦੀਆਂ ਹਨ। ਇਕ ਅਸੀਂ ਲੋਕ ਸਾਂ ਕਿ ਰੋਂਦਿਆਂ ਰੋਂਦਿਆਂ ਸਵੇਰ ਹੋ ਗਈ ਸੀ ਤੇ ਜਦੋਂ ਹੱਥ-ਪੈਰ ਫੜ ਕੇ ਭਰਾ ਨੇ ਡੋਲੀ ਵਿਚ ਧੱਕ ਦਿੱਤਾ ਤਾਂ ਬੈਠੇ ਸੀ। ਇਕ ਇਹ ਹਨ! ਆਦਿ।

ਪਰ ਇਸ ਤਰ੍ਹਾਂ ਰੋਣ ਦਾ ਕੀ ਫ਼ਾਇਦਾ ਤੇ ਉਹ ਵੀ ਜਦੋਂ ਮਾਂ ਜਾਂ ਹੋਰ ਲੋਕ ਸਾਹਮਣੇ ਨਾ ਹੋਣ। ਸਾਹਮਣੇ ਰੋਵੇ ਤਾਂ ਕੋਈ ਗੱਲ ਵੀ ਹੈ। ਖ਼ੈਰ, ਕੰਮੋ ਗੁੱਸੇ ਹੁੰਦੀ ਰਹੀ ਤੇ ਲਿਲੀ ਦੇ ਹੰਝੂ ਰੁਕ ਹੀ ਨਹੀਂ ਸਨ ਰਹੇ।

ਕੰਮੋ ਨੇ ਕੰਮ ਬਹੁਤ ਛੇਤੀ ਹੀ ਖ਼ਤਮ ਕਰ ਲਿਆ ਪਰ ਉਹ ਘਰ ਵਿਚ ਕਹਿ ਆਈ ਸੀ ਕਿ ਹੁਣ ਸਾਰਾ ਦਿਨ ਉਥੇ ਹੀ ਰਹੇਗੀ। ਕੰਮੋ ਘੁੰਮਣ-ਫਿਰਨ ਵਾਲੀ ਕੰਮ-ਕਾਜੀ ਕੁੜੀ ਸੀ। ਉਸਨੂੰ ਖਿਆਲ ਆਇਆ ਕਿ ਉਸਨੇ ਏਲਨ ਗੰਜ ਜਾਣਾ ਹੈ, ਉਥੋਂ ਆਪਣੀਆਂ ਕਢਾਈ ਦੀਆਂ ਕਿਤਾਬਾਂ ਆਦਿ ਵਾਪਸ ਲਿਆਉਣੀਆਂ ਹਨ, ਤੇ ਫਿਰ ਉਸਨੂੰ ਇਕ ਪਲ ਵੀ ਚੈਨ ਨਾ ਪਿਆ। ਉਸਨੇ ਲਿਲੀ ਦੀ ਮਾਂ ਤੋਂ ਪੁੱਛਿਆ, ਛੇਤੀ ਨਾਲ ਲਿਲੀ ਨੂੰ ਮਾਰ ਕੁੱਟ ਕੇ ਜ਼ਬਰਦਸਤੀ ਤਿਆਰ ਕੀਤਾ ਤੇ ਦੋਨੋਂ ਸਹੇਲੀਆਂ ਚਲ ਪਈਆਂ।

ਬੱਦਲ ਛਾਏ ਹੋਏ ਸਨ ਅਤੇ ਮੌਸਮ ਬੜਾ ਹੀ ਸੁਹਾਵਣਾ ਸੀ। ਸੜਕਾਂ ਉੱਤੇ ਥਾਂ-ਥਾਂ ਪਾਣੀ ਜਮ੍ਹਾ ਸੀ, ਜਿਸ ਵਿਚ ਚਿੜੀਆਂ ਨਹਾ ਰਹੀਆਂ ਸਨ। ਏਲਨਗੰਜ ਵਿਚ ਆਪਣਾ ਕੰਮ ਖ਼ਤਮ ਕਰਕੇ ਦੋਨੋਂ ਪੈਦਲ ਟਹਿਲਣ ਲੱਗ ਪਈਆਂ। ਥੋੜ੍ਹੀ ਹੀ ਦੂਰ ਅੱਗੇ ਬੰਨ ਸੀ, ਜਿਸਦੇ ਹੇਠੋਂ ਦੀ ਰੇਲ ਦੀ ਇਕ ਪੁਰਾਣੀ ਲਾਈਨ ਜਾਂਦੀ ਸੀ ਜੋ ਹੁਣ ਬੰਦ ਪਈ ਸੀ। ਲਾਈਨਾਂ ਦੇ ਵਿਚਕਾਰ ਘਾਹ ਉਗ ਆਇਆਂ ਸੀ ਤੇ ਵਰਖਾ ਤੋਂ ਬਾਅਦ ਘਾਹ ਵਿਚ ਲਾਲ ਹੀਰਿਆਂ ਵਾਂਗ ਜਗਮਗਾਉਂਦੀਆਂ ਹੋਈਆਂ ਬੀਰ ਵਹੁਟੀਆਂ ਰੀਂਗ ਰਹੀਆਂ ਸਨ। ਦੋਨੋਂ ਸਹੇਲੀਆਂ ਉਥੇ ਹੀ ਬੈਠ ਗਈਆਂ - ਇਕ ਬੀਰ ਵਹੁਟੀ ਰਹਿ-ਰਹਿ ਕੇ ਉਸ

ਜ਼ੰਗਾਲ ਖਾਧੇ ਹੋਏ ਲੋਹੇ ਦੀ ਲਾਈਨ ਨੂੰ ਪਾਰ ਕਰਨ ਦੀ ਕੋਸ਼ਿਸ਼ ਕਰ ਰਹੀ ਸੀ ਤੇ ਬਾਰ-ਬਾਰ ਤਿਲਕ ਕੇ ਡਿਗ ਪੈਂਦੀ ਸੀ। ਲਿਲੀ ਥੋੜ੍ਹੀ ਦੇਰ ਉਸਨੂੰ ਦੇਖਦੀ ਰਹੀ ਤੇ ਫਿਰ ਬਹੁਤ ਉਦਾਸ ਹੋ ਕੇ ਕੰਮੋ ਨੂੰ ਕਹਿਣ ਲੱਗੀ, ਕੰਮੋ ਰਾਣੀ! ਹੁਣ ਉਸ ਪਿੰਜਰੇ ਤੋਂ ਛੁਟਕਾਰਾ ਨਹੀਂ ਹੋਵੇਗਾ ਕਿੱਥੇ ਇਹ ਘੁੰਮਣਾ-ਫਿਰਨਾ, ਕਿੱਥੇ ਤੂੰ।" ਕੰਮੋ ਜੋ ਘਾਹ ਦਾ ਇਕ ਤੀਲਾ ਚਬਾ ਰਹੀ ਸੀ, ਤੜਾਕ ਦੇ ਕੇ ਕਹਿਣ ਲੱਗੀ, "ਦੇਖੋ, ਲਿਲੀ ਘੋੜੀ! ਮੇਰੇ ਸਾਹਮਣੇ ਇਹ ਹੰਝੂ ਵਹਾਉਣ ਦਾ ਕੋਈ ਫ਼ਾਇਦਾ ਨਹੀਂ। ਸਮਝੀ। ਸਾਨੂੰ ਇਹ ਸਭ ਚੋਂਚਲੇ ਚੰਗੇ ਨਹੀਂ ਲੱਗਦੇ। ਦੁਨੀਆ ਦੀਆਂ ਸਾਰੀਆਂ ਕੁੜੀਆਂ ਪੈਦਾ ਹੋ ਕੇ ਵਿਆਹ ਕਰਦੀਆਂ ਹਨ, ਇਕ ਤੂੰ ਅਨੋਖੀ ਪੈਦਾ ਹੋਈ ਹੈਂ ਕੀ? ਤੇ ਵਿਆਹ ਤੋਂ ਪਹਿਲਾਂ ਸਾਰੀਆਂ ਇਹੋ ਹੀ ਕਹਿੰਦੀਆਂ ਹਨ, ਵਿਆਹ ਤੋਂ ਬਾਅਦ ਭੁੱਲ ਹੀ ਜਾਵੇਗੀ ਕਿ ਕੰਮੋ ਕੰਮਬਖ਼ਤ ਕਿਸ ਖੇਤ ਦੀ ਮੂਲੀ ਸੀ।"

ਲਿਲੀ ਕੁਝ ਨਾ ਬੋਲੀ, ਸ਼ਰਮਾਕਲ ਜਿਹਾ ਹਾਸਾ ਹੱਸ ਦੋਨੋਂ ਸਹੇਲੀਆਂ ਅੱਗੇ ਚਲ ਪਈਆਂ। ਹੌਲੀ ਹੌਲੀ ਲਿਲੀ ਬੀਰ ਵਹੁਟੀਆਂ ਇਕੱਠੀਆਂ ਕਰਨ ਲੱਗ ਪਈ। ਅਚਾਨਕ ਕੰਮੋ ਨੇ ਉਸਨੂੰ ਇਕ ਝਾੜੀ ਦੇ ਕੋਲ ਪਈ ਸੱਪ ਦੀ ਕੁੰਜ ਵਿਖਾਈ, ਫਿਰ ਦੋਨੋਂ ਅਮਰੂਦਾਂ ਦੇ ਇਕ ਬਹੁਤ ਵੱਡੇ ਬਾਗ਼ ਕੋਲ ਆਈਆਂ ਤੇ ਦੋ ਤਿੰਨ ਬਰਸਾਤੀ ਅਮਰੂਦ ਤੋੜ ਕੇ ਖਾਧੇ ਜੋ ਫੋਕਲੇ ਸਨ, ਤੇ ਅਖ਼ੀਰ ਵਿਚ ਪੁਰਾਣੀਆਂ ਕਬਰਾਂ ਤੇ ਖੇਤਾਂ ਵਿਚੋਂ ਦੀ ਹੁੰਦੀਆਂ ਹੋਈਆਂ ਇਕ ਬਹੁਤ ਵੱਡੇ ਸਾਰੇ ਛੱਪੜ ਕੋਲ ਆਈਆਂ ਜਿਥੇ ਧੋਬੀਆਂ ਦੇ ਪੱਥਰ ਲੱਗੇ ਹੋਏ ਸਨ। ਕੁੰਜ, ਬੀਰ ਵਹੁਟੀਆਂ, ਅਮਰੂਦ ਤੇ ਹਰਿਆਲੀ ਨੇ ਲਿਲੀ ਦੇ ਮਨ ਨੂੰ ਇਕ ਅਜੀਬ ਜਿਹੀ ਰਾਹਤ ਦਿੱਤੀ ਤੇ ਰੋ-ਰੋ ਕੇ ਥੱਕੇ ਹੋਏ ਉਸਦੇ ਮਨ ਨੇ ਖ਼ੁਸ਼ੀ ਮਹਿਸੂਸ ਕੀਤੀ। ਉਸਨੇ ਚਪਲ ਉਤਾਰ ਦਿੱਤੀ ਤੇ ਗਿੱਲੇ ਘਾਹ ਉਤੇ ਟਹਿਲਣ ਲੱਗ ਪਈ। ਥੋੜ੍ਹੀ ਦੇਰ ਵਿਚ ਲਿਲੀ ਬਿਲਕੁਲ ਦੂਜੀ ਲਿਲੀ ਸੀ, ਹਾਸੇ ਦੀਆਂ ਤਰੰਗਾਂ ਉਤੇ ਧੁੱਪ ਵਾਂਗ ਜਗਮਗਾਉਂਣ ਵਾਲੀ, ਤੇ ਸ਼ਾਮ ਨੂੰ ਪੰਜ ਵਜੇ ਜਦੋਂ ਦੋਨੋਂ ਘਰ ਮੁੜੀਆਂ ਤਾਂ ਉਨ੍ਹਾਂ ਦੀ ਖਿੜਖਿੜਾਹਟ ਨਾਲ ਮੁਹੱਲਾ ਹਿਲ ਉਠਿਆ ਤੇ ਲਿਲੀ ਨੂੰ ਬਹੁਤ ਜ਼ੋਰ ਦੀ ਭੁੱਖ ਲੱਗ ਗਈ ਸੀ।

ਸਾਰਾ ਦਿਨ ਘੁੰਮਣ ਨਾਲ ਲਿਲੀ ਨੂੰ ਏਨੇ ਜ਼ੋਰ ਦੀ ਭੁੱਖ ਲੱਗ ਗਈ ਸੀ ਕਿ ਆਉਂਦਿਆਂ ਹੀ ਉਸਨੇ ਮਾਂ ਕੋਲੋਂ ਨਾਸ਼ਤਾ ਮੰਗਿਆ ਤੇ ਜਦੋਂ ਆਪਣੇ ਆਪ ਅਲਮਾਰੀ 'ਚੋਂ ਕੱਢਣ ਲੱਗੀ ਤਾਂ ਮਾਂ ਨੇ ਟੋਕਿਆ ਕਿ ਆਪ ਹੀ ਖਾ ਜਾਵੇਂਗੀ ਤਾਂ ਤੇਰੇ ਸਹੁਰਾ ਜੀ ਕੀ ਖਾਣਗੇ। ਉਹ ਹੱਸ ਕੇ ਬੋਲੀ, "ਉਨ੍ਹਾਂ ਨੂੰ ਮੈਂ ਬਚਿਆ-ਖੁਚਿਆ ਆਪਣੇ ਹੱਥ ਨਾਲ ਖੁਆ ਦੇਵਾਂਗੀ। ਪਹਿਲਾਂ ਸੁਆਦ ਤਾਂ ਲਵਾਂ ਕਿਤੇ ਬਦਨਾਮੀ ਹੀ ਨਾ ਹੋਵੇ ਬਾਅਦ ਵਿਚ।" ਏਨੇ ਵਿਚ ਪਤਾ ਲੱਗਾ ਕਿ ਉਹ ਲੋਕ ਆ ਗਏ ਹਨ ਤਾਂ ਝੱਟ ਹੀ ਉਹ ਨਾਸ਼ਤਾ ਅੱਧਾ ਛੱਡ ਕੇ ਅੰਦਰ ਚਲੀ ਗਈ। ਕੰਮੋ ਨੇ ਉਸਨੂੰ ਸਾੜੀ ਪੁਆਈ, ਉਸਨੂੰ ਸਜਾਇਆ - ਸੰਵਾਰਿਆ ਪਰ ਉਸਨੂੰ ਭੁੱਖ ਏਨੀ ਲੱਗੀ ਹੋਈ ਸੀ ਕਿ ਉਨ੍ਹਾਂ ਲੋਕਾਂ ਦੇ ਸਾਹਮਣੇ ਜਾਣ ਤੋਂ ਪਹਿਲਾਂ ਉਹ ਫਿਰ ਬੈਠ ਗਈ ਤੇ ਖਾਣ ਲੱਗ ਲਈ ਤੇ ਉਸਨੂੰ ਖਿੱਚ ਕੇ ਲੈ ਗਈ।

ਸਾਰਾ ਦਿਨ ਖੁੱਲ੍ਹੀ ਹਵਾ ਵਿਚ ਘੁੰਮਣ ਨਾਲ ਤੇ ਪੇਟ ਭਰ ਕੇ ਖਾਣ ਨਾਲ ਸਵੇਰੇ ਲਿਲੀ ਦੇ ਚਿਹਰੇ ਉਤੇ ਜੋ ਉਦਾਸੀ ਛਾਈ ਸੀ, ਉਹ ਬਿਲਕੁਲ ਗਾਇਬ ਹੋ ਗਈ ਸੀ ਅਤੇ ਉਨ੍ਹਾਂ ਲੋਕਾਂ ਨੂੰ ਕੁੜੀ ਬਹੁਤ ਪਸੰਦ ਆਈ ਤੇ ਪਿਛਲੇ ਦਿਨ ਸ਼ਾਮ ਨੂੰ ਉਸਦੇ ਜੀਵਨ

ਵਿਚ ਜੋ ਜ਼ਲਜ਼ਲਾ ਸ਼ੁਰੂ ਹੋਇਆ ਸੀ ਉਹ ਦੂਜੇ ਦਿਨ ਸ਼ਾਮ ਨੂੰ ਸ਼ਾਂਤ ਹੋ ਗਿਆ।

ਏਨਾ ਆਖ ਕੇ ਮਾਣਿਕ ਮੁੱਲਾ ਬੋਲੇ, "ਤੇ ਪਿਆਰੇ ਸੱਜਣੋ! ਵੇਖਿਆ ਤੁਸੀਂ ਲੋਕਾਂ ਨੇ। ਖੁਲ੍ਹੀ ਹਵਾ ਵਿਚ ਘੁੰਮਣ ਅਤੇ ਸੂਰਜ ਛੁਪਣ ਕੋਂ ਪਹਿਲਾਂ ਖਾਣਾ ਖਾਣ ਨਾਲ ਸਾਰੀਆਂ ਸਰੀਰਕ ਤੇ ਮਾਨਸਿਕ ਬਿਮਾਰੀਆਂ ਠੀਕ ਹੋ ਜਾਂਦੀਆਂ ਹਨ ਇਸ ਲਈ ਇਸ ਤੋਂ ਕੀ ਨਤੀਜਾ ਨਿਕਲਿਆ?"

"ਖਾਓ, ਸਰੀਰ ਬਣਾਓ।" ਅਸੀਂ ਸਾਰਿਆਂ ਨੇ ਉਨ੍ਹਾਂ ਦੇ ਕਮਰੇ ਵਿਚ ਟੰਗੀ ਫੋਟੋ ਵਲ ਵੇਖਦਿਆਂ ਇਕ ਆਵਾਜ਼ ਹੋ ਕੇ ਆਖਿਆ।

"ਪਰ ਮਾਣਿਕ ਮੁੱਲਾ।" ਉਂਕਾਰ ਨੇ ਪੁੱਛਿਆ, "ਤੁਸੀ ਇਹ ਤਾਂ ਦੱਸਿਆਂ ਹੀ ਨਹੀਂ ਕਿ ਤੁਸੀਂ ਕੁੜੀ ਨੂੰ ਕਿਵੇਂ ਜਾਣਦੇ ਸੀ, ਕਿਉਂ ਜਾਣਦੇ ਸੀ, ਕੌਣ ਸੀ ਉਹ ਕੁੜੀ?"

"ਅੱਛਾ! ਤੁਸੀਂ ਲੋਕ ਚਾਹੁੰਦੇ ਹੋ ਕਿ ਮੈਂ ਕਹਾਣੀ ਦਾ ਘਟਨਾ-ਕਾਲ ਵੀ ਚੌਵੀ ਘੰਟੇ ਰੱਖਾਂ ਅਤੇ ਉਸ ਵਿਚ ਤੁਹਾਨੂੰ ਸਾਰਾ ਮਹਾਭਾਰਤ ਤੇ ਇਨਸਾਈਕਲੋਪੀਡਿਆ ਵੀ ਸੁਣਾਵਾਂ। ਮੈਂ ਕਿਵੇਂ ਜਾਣਦਾ ਸੀ ਇਸ ਨਾਲ ਤੁਹਾਨੂੰ ਕੀ ਮਤਲਬ? ਹਾਂ, ਇਹ ਮੈਂ ਤੁਹਾਨੂੰ ਦੱਸ ਦੇਂਦਾ ਹਾਂ ਕਿ ਇਹ ਲੀਲਾ ਉਹੀ ਕੁੜੀ ਸੀ ਜਿਸ ਦਾ ਵਿਆਹ ਤੰਨਾ ਨਾਲ ਹੋਇਆ ਸੀ ਤੇ ਉਸ ਦਿਨ ਸ਼ਾਮ ਨੂੰ ਮਹੇਸਰ ਦਲਾਲ ਉਸ ਨੂੰ ਦੇਖਣ ਆਉਣ ਵਾਲੇ ਸਨ।"

# ਪੰਜਵੀਂ ਦੁਪਹਿਰ

## ਕਾਲੇ ਬੇਂਟ ਦਾ ਚਾਕੂ

ਅਗਲੇ ਦਿਨ ਦੁਪਹਿਰ ਨੂੰ ਜਦੋਂ ਅਸੀਂ ਲੋਕ ਮਿਲੇ ਤਾਂ ਸਾਡੀ ਇਕ ਅਜੀਬ ਜਿਹੀ ਮਨੋਸਥਿਤੀ ਸੀ। ਅਸੀਂ ਸਾਰੇ ਇਸ ਰੰਗੀਨ ਰੋਮਾਨੀ ਪ੍ਰੇਮ ਦੇ ਪ੍ਰਤੀ ਆਪਣਾ ਮੋਹ ਤੋੜ ਨਹੀਂ ਸਕਦੇ ਸਾਂ ਤੇ ਦੂਜੇ ਪਾਸੇ ਉਸ ਉਤੇ ਹਾਸਾ ਵੀ ਆਉਂਦਾ ਸੀ, ਤੀਜੇ ਪਾਸੇ ਇਕ ਅਜੀਬ ਜਿਹੀ ਗਿਲਾਨੀ ਸੀ ਆਪਣੇ ਮਨ ਵਿਚ ਕਿ ਅਸੀਂ ਸਾਰੇ ਤੇ ਸਾਡੇ ਸਾਰਿਆਂ ਦੇ ਕਿਸ਼ੋਰ ਅਵਸਥਾ ਦੇ ਇਹ ਸੁਪਨੇ ਕਿੰਨੇ ਸਾਰਹੀਣ ਹੁੰਦੇ ਹਨ ਅਤੇ ਇਨ੍ਹਾਂ ਸਾਰੀਆਂ ਭਾਵਨਾਵਾਂ ਦਾ ਸੰਘਰਸ਼ ਸਾਨੂੰ ਇਕ ਅਜੀਬ ਜਿਹੀ ਝੇਂਪ ਤੇ ਖਿੱਝ - ਬਲਕਿ ਉਸਨੂੰ ਸ਼ਰਮਿੰਦਗੀ ਕਹਿਣਾ ਬਿਹਤਰ ਹੋਵੇਗਾ ਦੀ ਸਥਿਤੀ ਵਿਚ ਛੱਡ ਗਿਆ ਸੀ। ਪਰ ਮਾਣਿਕ ਮੁੱਲਾ ਬਿਲਕੁਲ ਨਿਰਦਵੰਦ ਭਾਵ ਨਾਲ ਪ੍ਰਸੰਨ ਚਿਤ ਸਾਡੇ ਨਾਲ ਹੱਸ-ਹੱਸ ਕੇ ਗੱਲਾਂ ਕਰ ਰਹੇ ਸਨ ਤੇ ਅਲਮਾਰੀ ਤੇ ਮੇਜ਼ ਉਤੋਂ ਧੂੜ ਵੀ ਝਾੜਦੇ ਜਾ ਰਹੇ ਸਨ, ਜੋ ਰਾਤ ਨੂੰ ਹਨੇਰੀ ਦੇ ਕਾਰਣ ਜੰਮ ਜਾਂਦੀ ਹੈ ਤੇ ਇਸ ਤਰ੍ਹਾਂ ਲੱਗਦਾ ਸੀ ਕਿ ਜਿਵੇਂ ਆਦਮੀ ਪੁਰਾਣੀਆਂ ਪਾਟੀਆਂ ਹੋਈਆਂ ਜਰਾਬਾਂ ਨੂੰ ਕੂੜੇ ਉਤੇ ਸੁੱਟ ਦੇਂਦਾ ਹੈ, ਉਸੇ ਤਰ੍ਹਾਂ ਆਪਣੇ ਉਸ ਸਾਰੇ ਰੁਮਾਨੀ ਭਰਮ ਨੂੰ ਸਾਰੀ ਮਮਤਾ ਛੱਡ ਕੇ ਸੁੱਟ ਦਿੱਤਾ ਹੈ ਤੇ ਓਧਰ ਮੁੜ ਕੇ ਦੇਖਣ ਦਾ ਮੋਹ ਵੀ ਨਹੀਂ ਰੱਖਿਆ।

ਅਚਾਨਕ ਮੈਂ ਪੁੱਛਿਆ, "ਇਸ ਘਟਨਾ ਨੇ ਤਾਂ ਤੁਹਾਡੇ ਮਨ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ ਹੋਵੇਗਾ?"

ਮੇਰੇ ਇਸ ਪ੍ਰਸ਼ਨ ਤੇ ਉਨ੍ਹਾਂ ਦੇ ਚਿਹਰੇ ਉਤੇ ਦੋ ਚਾਰ ਬਹੁਤ ਕਰੁਣਾ ਭਰਪੂਰ ਰੇਖਾਵਾਂ ਉਭਰ ਆਈਆਂ ਪਰ ਉਨ੍ਹਾਂ ਨੇ ਬੜੀ ਚਤੁਰਾਈ ਨਾਲ ਆਪਣੀ ਮਨੋਸਥਿਤੀ ਛੁਪਾਉਂਦਿਆਂ ਕਿਹਾ, "ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਛੋਟੀ ਤੋਂ ਛੋਟੀ ਤੇ ਵੱਡੀ ਤੋਂ ਵੱਡੀ, ਕੋਈ ਵੀ ਘਟਨਾ ਇਹੋ ਜਿਹੀ ਨਹੀਂ, ਜੋ ਆਦਮੀ ਦੇ ਅੰਤਹ ਕਰਣ ਤੇ ਡੂੰਘੀ ਛਾਪ ਨਾ ਛੱਡ ਜਾਵੇ।"

"ਘੱਟੋ ਘੱਟ ਜੇ ਮੇਰੇ ਜੀਵਨ ਵਿਚ ਇਸ ਤਰ੍ਹਾਂ ਹੋਵੇ ਤਾਂ ਮੇਰੀ ਤਾਂ ਸਾਰੀ ਜ਼ਿੰਦਗੀ ਰੇਗਸਤਾਨ ਬਣ ਜਾਵੇ। ਸ਼ਾਇਦ ਦੁਨੀਆ ਦੀ ਕੋਈ ਚੀਜ਼ ਮੇਰੇ ਮਨ ਉਤੇ ਕਦੀ ਰਸ ਦਾ ਸੰਚਾਰ ਨਾ ਸਰ ਸਕੇ।" ਮੈਂ ਕਿਹਾ।

ਮਾਣਿਕ ਮੁੱਲਾ ਮੇਰੇ ਵੱਲ ਵੇਖ ਕੇ ਹੱਸਣ ਲੱਗੇ ਤੇ ਕਹਿਣ ਲੱਗੇ, "ਇਸ ਦਾ ਮਤਲਬ ਹੈ ਕਿ ਤੂੰ ਅਜੇ ਨਾ ਤਾਂ ਜ਼ਿੰਦਗੀ ਦੇਖੀ ਹੈ ਤੇ ਨਾ ਅਜੇ ਚੰਗੇ ਨਾਵਲ ਹੀ ਪੜ੍ਹੇ ਹਨ। ਜ਼ਿਆਦਾਤਰ ਇੰਜ ਹੀ ਹੋਇਆ ਹੈ, ਤੇ ਇਸ ਤਰ੍ਹਾਂ ਹੀ ਸੁਣਿਆ ਗਿਆ ਹੈ ਮਿੱਤਰੋ, ਕਿ ਇਸ ਤਰ੍ਹਾਂ ਦੀ ਨਿਸਫਲ ਉਪਾਸਨਾ ਤੋਂ ਬਾਅਦ ਫਿਰ ਜ਼ਿੰਦਗੀ ਵਿਚ ਕੋਈ ਦੂਜੀ ਕੁੜੀ

ਆਉਂਦੀ ਹੈ ਜੋ ਬੌਧਿਕ, ਨੈਤਿਕ ਤੇ ਆਰਥਿਕ ਦ੍ਰਿਸ਼ਟੀ ਤੋਂ ਨਿਮਨਤਰ ਪੱਧਰ ਦੀ ਹੁੰਦੀ ਹੈ ਪਰ ਜਿਸ ਵਿਚ ਜ਼ਿਆਦਾ ਈਮਾਨਦਾਰੀ, ਚੰਗਾ ਚਰਿੱਤਰ, ਜ਼ਿਆਦਾ ਵਫ਼ਾਦਾਰੀ ਅਤੇ ਜ਼ਿਆਦਾ ਸ਼ਕਤੀ ਹੁੰਦੀ ਹੈ। ਮਸਲਨ ਸ਼ਰਤ ਚਟਰਜੀ ਦੇ ਦੇਵਦਾਸ ਮੁਖਰਜੀ ਨੂੰ ਹੀ ਲੈ ਲਉ। ਪਾਰੋ ਤੋਂ ਬਾਅਦ ਉਨ੍ਹਾਂ ਨੂੰ ਚੰਦਰਾ ਮਿਲੀ। ਇਸੇ ਤਰ੍ਹਾਂ ਦੀਆਂ ਹੋਰ ਕਿੰਨੀਆਂ ਹੀ ਉਦਾਹਰਣਾ ਦਿਤੀਆਂ ਜਾ ਸਕਦੀਆਂ ਹਨ। ਮਾਣਿਕ ਮੁੱਲਾ ਨੂੰ ਕੀ ਤੁਸੀਂ ਘੱਟ ਸਮਝਦੇ ਹੋ? ਮਾਣਿਕ ਮੁੱਲਾ ਨੇ ਲਿਲੀ ਤੋਂ ਬਾਅਦ ਗੰਧਾਰੀ ਦੀ ਤਰ੍ਹਾਂ ਆਪਣੀਆਂ ਅੱਖਾਂ ਉਤੇ ਜੀਵਨ ਭਰ ਲਈ ਪੱਟੀ ਬੰਨ ਲੈਣ ਦੀ ਸਹੁੰ ਖਾ ਲਈ। ਪਰ ਚੰਗਾ ਹੁੰਦਾ ਕਿ ਪੱਟੀ ਹੀ ਬੰਨ ਲੈਂਦੀ ਕਿਉਂਕਿ ਲਿਲੀ ਤੋਂ ਬਾਅਦ ਸੱਤੀ ਦਾ ਆਕਰਸ਼ਨ ਮੇਰੇ ਲਈ ਚੰਗਾ ਸਾਬਤ ਨਾ ਹੋਇਆ ਅਤੇ ਨਾ ਹੀ ਉਸ ਲਈ। ਪਰ ਉਹ ਬਿਲਕੁਲ ਦੂਜੀ ਧਾਤ ਦੀ ਸੀ, ਜਮਨਾ ਤੋਂ ਵੀ ਅਲੱਗ ਤੇ ਲਿਲੀ ਤੋਂ ਵੀ ਅਲੱਗ। ਬੜੀ ਅਜੀਬ ਹੈ ਉਸ ਦੀ ਕਹਾਣੀ ਵੀ .....”

“ਪਰ ਮੁੱਲਾ ਭਾਈ। ਗੱਲ ਮੈਂ ਕਹਾਂਗਾਂ, ਜੇ ਤੁਸੀਂ ਬੁਰਾ ਨਾ ਮੰਨੋ ਤਾਂ।”

ਪ੍ਰਕਾਸ਼ ਨੇ ਗੱਲ ਟੋਕ ਕੇ ਕਿਹਾ, ”ਇਹ ਕਹਾਣੀਆਂ ਜੋ ਤੁਸੀਂ ਸੁਣਾਦੇ ਹੋ ਉਹ ਬਿਲਕੁਲ ਸਿੱਧੇ ਸਾਦੇ ਵਿਵਰਣ ਵਾਂਗ ਹੁੰਦੀਆਂ ਹਨ। ਉਨ੍ਹਾਂ ਵਿਚ ਕੁਝ ਕਥਾ ਸ਼ਿਲਪ, ਕੁਝ ਕੱਟ-ਵੱਢ, ਕੁਝ ਤਕਨੀਕ ਵੀ ਤਾਂ ਹੋਣੀ ਚਾਹੀਦੀ ਹੈ।”

“ਤਕਨੀਕ! ਹਾਂ ਤਕਨੀਕ 'ਤੇ ਜ਼ਿਆਦਾ ਜ਼ੋਰ ਉਹ ਹੀ ਦੇਂਦਾ ਹੈ ਜੋ ਕਿਤੇ ਨਾ ਕਿਤੇ ਅਪਰਪੱਕ ਹੁੰਦਾ ਹੈ, ਜੋ ਅਭਿਆਸ ਕਰ ਰਿਹਾ ਹੈ, ਜਿਸਨੂੰ ਉਚਿਤ ਮਾਧਿਅਮ ਨਹੀਂ ਮਿਲ ਸਕਿਆ। ਪਰ ਫਿਰ ਵੀ ਤਕਨੀਕ ਉਤੇ ਧਿਆਨ ਦੇਣਾ ਬਹੁਤ ਸਿਹਤਮੰਦ ਪ੍ਰਵਿਰਤੀ ਹੈ ਬਸ਼ਰਤੇ ਕਿ ਉਹ ਅਨੁਪਾਤ ਤੋਂ ਜ਼ਿਆਦਾ ਨਾ ਹੋ ਜਾਵੇ। ਜਿਥੋਂ ਤਕ ਮੇਰਾ ਸਵਾਲ ਹੈ ਮੈਨੂੰ ਤਾਂ ਕਹਾਣੀ ਕਹਿਣ ਦੇ ਦ੍ਰਿਸ਼ਟੀਕੋਣ ਤੋਂ ਫ਼ਲਾਬੇਅਰ ਤੇ ਮੋਪਾਸਾਂ ਬਹੁਤ ਚੰਗੇ ਲੱਗਦੇ ਹਨ, ਕਿਉਂਕਿ ਉਨ੍ਹਾਂ ਵਿਚ ਪਾਠਕ ਨੂੰ ਆਪਣੇ ਜਾਦੂ ਵਿਚ ਬੰਨ ਲੈਣ ਦੀ ਤਾਕਤ ਹੈ। ਉਂਜ ਉਨ੍ਹਾਂ ਦੇ ਬਾਅਦ ਚੈਖਵ ਕਹਾਣੀ ਦੇ ਖੇਤਰ ਵਿਚ ਵਿਚਿੱਤਰ ਵਿਅਕਤੀ ਰਿਹਾ ਹੈ ਤੇ ਮੈਂ ਉਸਦਾ ਲੋਹਾ ਮੰਨਦਾ ਹਾਂ। ਚੈਖ਼ਵ ਨੇ ਇਕ ਵਾਰ ਕਿਸੇ ਔਰਤ ਨੂੰ ਕਿਹਾ ਸੀ, “ਕਹਾਣੀ ਕਹਿਣਾ ਕਠਿਨ ਗੱਲ ਨਹੀਂ ਹੈ। ਤੁਸੀਂ ਕੋਈ ਚੀਜ਼ ਮੇਰੇ ਸਾਹਮਣੇ ਰਖ ਦਿਉ, ਇਹ ਸ਼ੀਸ਼ੇ ਦਾ ਗਲਾਸ, ਐਸ਼-ਟ੍ਰੇਅ ਅਤੇ ਆਖੋ ਕਿ ਮੈਂ ਇਸ ਉਤੇ ਕਹਾਣੀ ਕਹਾਂ। ਥੋੜ੍ਹੀ ਦੇਰ ਵਿਚ ਮੇਰੀ ਕਲਪਨਾ ਜਾਗ੍ਰਿਤ ਹੋ ਜਾਵੇਗੀ ਤੇ ਉਸ ਨਾਲ ਸੰਬੰਧਿਤ ਕਿੰਨੇ ਲੋਕਾਂ ਦੇ ਜੀਵਨ ਮੈਨੂੰ ਯਾਦ ਆ ਜਾਣਗੇ ਅਤੇ ਉਹ ਚੀਜ਼ ਕਹਾਣੀ ਦਾ ਸੁੰਦਰ ਵਿਸ਼ਾ ਬਣ ਜਾਵੇਗੀ।”

ਮੈਂ ਮੌਕੇ ਦਾ ਫ਼ਾਇਦਾ ਉਠਾਉਂਦਿਆਂ ਝੱਟਪਟ ਉਹ ਕਾਲੇ ਬੇਂਟ ਵਾਲਾ ਚਾਕੂ ਆਲੇ 'ਚੋਂ ਚੁੱਕਿਆ ਅਤੇ ਵਿਚਕਾਰ ਰੱਖਦਿਆਂ ਆਖਿਆ, “ਚੰਗਾ, ਇਸਨੂੰ ਸੱਤੀ ਦੀ ਕਹਾਣੀ ਦਾ ਕੇਂਦਰ ਬਿੰਦੂ ਬਣਾਉ।”

“ਬਣਾਵਾਂ।” ਮਾਣਿਕ ਮੁੱਲਾ ਗੰਭੀਰ ਹੋ ਕੇ ਕਹਿਣ ਲੱਗੇ, “ਇਹ ਤਾਂ ਉਸਦੀ ਕਹਾਣੀ ਦਾ ਕੇਂਦਰ-ਬਿੰਦੂ ਹੈ ਹੀ। ਜਦੋਂ ਮੈਂ ਇਹ ਚਾਕੂ ਦੇਖਦਾ ਹਾਂ ਤਾਂ ਕਲਪਨਾ ਕਰਦਾ ਹਾਂ - ਇਸਦੇ ਕਾਲੇ ਬੇਂਟ ਉਤੇ ਬਹੁਤ ਸੁੰਦਰ ਫੁੱਲ ਦੀਆਂ ਪੰਖੜੀਆਂ ਜਿਵੇਂ ਗੁਲਾਬੀ ਨਹੁੰਆਂ ਵਾਲੀਆਂ ਲੰਮੀਆਂ ਪਤਲੀਆਂ ਉਂਗਲੀਆਂ ਆਵੇਸ਼ ਨਾਲ ਕੰਬ ਰਹੀਆਂ ਹੋਣ ਇਕ ਚਿਹਰਾ ਜੋ ਆਵੇਸ਼ ਨਾਲ ਲਬਾਲਬ ਹੈ। ਇਹ ਸਿਮ੍ਰਤੀ-ਚਿੱਤਰ ਹੈ ਸੱਤੀ ਦਾ ਜਦੋਂ ਉਹ ਆਖ਼ਰੀ ਵਾਰ ਮੈਨੂੰ ਮਿਲੀ ਸੀ ਤੇ ਮੈਂ ਅੱਖ ਚੁੱਕ ਕੇ ਉਸ ਵਲ ਦੇਖ ਵੀ ਨਹੀਂ

ਸਕਿਆ ਸਾਂ। ਉਸਦੇ ਹੱਥ ਵਿਚ ਇਹੋ ਚਾਕੂ ਸੀ।"

ਉਸ ਤੋਂ ਬਾਅਦ ਉਨ੍ਹਾਂ ਦੇ ਸੱਤੀ ਦੀ ਜੋ ਕਹਾਣੀ ਸੁਣਾਈ, ਉਸਨੂੰ ਤਕਨੀਕ ਨਾ ਨਿਭਾ ਕੇ, ਸੰਖੇਪ ਵਿਚ ਦੱਸ ਦੇਂਦਾ ਹਾਂ।

ਮਾਣਿਕ ਮੁੱਲਾ ਦਾ ਕਹਿਣਾ ਸੀ ਕਿ ਉਹ ਕੁੜੀ ਚੰਗੀ ਨਹੀਂ ਕਹੀ ਜਾ ਸਕਦੀ ਸੀ, ਕਿਉਂਕਿ ਉਸਦੇ ਰਹਿਣ-ਸਹਿਣ ਵਿਚੋਂ ਇਕ ਅਜੀਬ ਜਿਹੀ ਵਿਲਾਸਤਾ ਝਲਕਦੀ ਸੀ, ਚਾਲ-ਢਾਲ ਵੀ ਬਹੁਤ ਉਤੇਜਿਤ ਕਰਨ ਵਾਲੀ ਸੀ, ਉਹ ਹਰ ਆਉਣ ਜਾਣ ਵਾਲੇ, ਵਾਕਫ਼-ਨਾਕਾਕਫ਼ ਨਾਲ ਬੋਲਣ, ਗੱਲਾਂ ਕਰਨ ਲਈ ਉਤਾਵਲੀ ਰਹਿੰਦੀ ਸੀ, ਗਲੀ ਵਿਚ ਚਲਦਿਆਂ ਚਲਦਿਆਂ ਗੁਣਗੁਣਾਉਂਦੀ ਰਹਿੰਦੀ ਸੀ ਤੇ ਅਕਾਰਣ ਹੀ ਲੋਕਾਂ ਵਲ ਵੇਖ ਕੇ ਮੁਸਕਰਾ ਪੈਂਦੀ ਸੀ।

ਪਰ ਮਾਣਿਕ ਮੁੱਲਾ ਦਾ ਕਹਿਣਾ ਸੀ ਕਿ ਉਹ ਕੁੜੀ ਬੁਰੀ ਵੀ ਨਹੀਂ ਕਹੀ ਜਾ ਸਕਦੀ ਸੀ ਕਿਉਂਕਿ ਉਸਦੇ ਬਾਰੇ ਕੋਈ ਉਹੋ ਜਿਹੀ ਅਫ਼ਵਾਹ ਨਹੀਂ ਸੀ ਤੇ ਸਾਰੇ ਲੋਕ ਚੰਗੀ ਤਰ੍ਹਾਂ ਜਾਣਦੇ ਸਨ ਕਿ ਕੋਈ ਉਸ ਵਲ ਐਸੀ-ਵੈਸੀ ਨਿਗਾਹ ਨਾਲ ਵੇਖਦਾ ਤਾਂ ਉਹ ਅੱਖਾਂ ਕੱਢ ਸਕਦੀ ਹੈ। ਉਸਦੇ ਲੱਕ ਨਾਲ ਕਾਲੇ ਬੇਂਟ ਦਾ ਚਾਕੂ ਹਮੇਸ਼ਾ ਰਿਹਾ ਕਰਦਾ ਸੀ।

ਲੋਕਾਂ ਦਾ ਇਹ ਕਹਿਣਾ ਸੀ ਕਿ ਉਸਦਾ ਚਾਚਾ, ਜਿਸ ਨਾਲ ਉਹ ਰਹਿੰਦੀ ਸੀ, ਰਿਸ਼ਤੇ ਵਿਚ ਉਸਦਾ ਕੋਈ ਨਹੀਂ ਹੈ। ਉਹ ਅਸਲ ਵਿਚ ਫ਼ਤੇਹਪੁਰ ਦੇ ਨੇੜੇ ਦੇ ਕਿਸੇ ਪਿੰਡ ਦਾ ਨਾਈ ਹੈ ਜੋ ਸਫ਼ਰਮੈਨਾ ਪਲਟਨ ਵਿਚ ਭਰਤੀ ਹੋ ਕੇ ਕੋਇਟਾ ਬਲੋਚਿਸਤਾਨ ਵਲ ਗਿਆ ਸੀ। ਉਥੇ ਕਿਸੇ ਪਿੰਡ ਦੇ ਬਰਬਾਦ ਹੋ ਜਾਣ ਤੋਂ ਬਾਅਦ ਇਹ ਤਿੰਨ ਚਾਰ ਵਰ੍ਹਿਆਂ ਦੀ ਕੁੜੀ ਉਸਨੂੰ ਰੋਂਦੀ ਹੋਈ ਮਿਲੀ ਸੀ ਜਿਸਨੂੰ ਉਹ ਚੁੱਕ ਲਿਆਇਆ ਸੀ, ਅਤੇ ਪਾਲਣ-ਪੋਸਣ ਲੱਗ ਪਿਆ ਸੀ। ਬਹੁਤ ਦਿਨਾਂ ਤਕ ਉਹ ਕੁੜੀ ਓਧਰ ਹੀ ਰਹੀ ਤੇ ਅਖ਼ੀਰ ਵਿਚ ਉਸਦਾ ਇਕ ਹੱਥ ਕੱਟੇ ਜਾਣ ਤੋਂ ਬਾਅਦ ਉਸਨੂੰ ਪੈਨਸ਼ਨ ਮਿਲ ਗਈ ਤੇ ਫਿਰ ਆ ਕੇ ਇਥੇ ਰਹਿਣ ਲੱਗ ਪਿਆ। ਇਕ ਹੱਥ ਕੱਟੇ ਜਾਣ ਕਾਰਣ ਇਹ ਆਪਣਾ ਜੱਦੀ ਪੇਸ਼ਾ ਤਾਂ ਨਹੀਂ ਕਰ ਸਕਦੀ ਸੀ ਪਰ, ਇਥੇ ਆ ਕੇ ਉਸਨੇ ਸਾਬਣ ਬਣਾਉਣਾ ਸ਼ੁਰੂ ਕਰ ਦਿੱਤਾ ਤੇ ਚਮਨ ਠਾਕੁਰ ਦਾ ਪਹੀਆ ਛਾਪ ਸਾਬਣ ਨਾ ਸਿਰਫ਼ ਮੁਹੱਲੇ ਵਿਚ ਸਗੋਂ ਚੌਕ ਤਕ ਦੀਆਂ ਦੁਕਾਨਾ ਉਤੇ ਵੇਚਿਆ ਜਾਂਦਾ ਸੀ। ਚੂੰਕਿ ਉਸਦਾ ਇਕ ਹੱਥ ਕੱਟਿਆ ਹੋਇਆ ਸੀ, ਇਸ ਲਈ ਸੋਲ੍ਹਾਂ ਸਤਾਰਾਂ ਸਾਲ ਦੀ ਬੇਦਾਗ ਸੁੰਦਰੀ ਸੱਤੀ ਸਾਬਣ ਜਮਾਉਂਦੀ ਸੀ, ਉਸਦੇ ਟੁਕੜੇ ਉਸੇ ਕਾਲੇ ਬੇਂਟ ਦੇ ਚਾਕੂ ਨਾਲ ਕੱਟਦੀ ਸੀ, ਉਨ੍ਹਾਂ ਨੂੰ ਦੁਕਾਨਦਾਰਾਂ ਦੇ ਕੋਲ ਪਹੁੰਚਾਉਂਦੀ ਸੀ ਤੇ ਹਰ ਪਖਵਾੜੇ ਦੇ ਅੰਤ ਤੇ ਜਾ ਕੇ ਪੈਸੇ ਵਸੂਲ ਲਿਆਉਂਦੀ ਸੀ। ਹਰ ਦੁਕਾਨਦਾਰ ਉਸਦੇ ਸਿਰ ਉਤੇ ਬੰਨੇ ਰੰਗ-ਬਰੰਗੇ ਰੁਮਾਲ, ਉਸਦੇ ਬਲੋਚੀ ਕੁੜਤੇ, ਉਸਦੇ ਚੌੜੇ ਗਰਾਰੇ ਵਲ ਇਕ ਦੱਬੀ ਨਜ਼ਰ ਮਾਰਦਾ ਅਤੇ ਦੂਜੇ ਸਾਬਣਾਂ ਦੀ ਬਜਾਏ ਪਹੀਆਂ ਛਾਪ ਸਾਬਣ ਦੁਕਾਨ ਉਤੇ ਰੱਖਦਾ। ਗਾਹਕਾਂ ਨੂੰ ਉਸਦੀ ਸਿਫਾਰਸ਼ ਕਰਦਾ ਤੇ ਉਸਦੀ ਇਹ ਤਮੰਨਾ ਰਹਿੰਦੀ ਕਿ ਕਿਵੇਂ ਸੱਤੀ ਨੂੰ ਪਖਵਾੜੇ ਦੇ ਅੰਤ ਵਿਚ ਜ਼ਿਆਦਾ ਤੋਂ ਜ਼ਿਆਦਾ ਲਾਭ ਦੇ ਸਕੇ।

ਚਮਨ ਠਾਕਰ ਕਾਰਖ਼ਾਨੇ ਦੇ ਬਾਹਰ ਮੰਜੀ ਡਾਹ ਕੇ ਨਾਰੀਅਲ ਦਾ ਹੁੱਕਾ ਪੀਂਦਾ ਰਹਿੰਦਾ ਸੀ ਤੇ ਸੱਤੀ ਅੰਦਰ ਕੰਮ ਕਰਦੀ ਸੀ। ਮਿਹਨਤ ਨੇ ਸੱਤੀ ਦੇ ਸਰੀਰ ਵਿਚ ਇਕ

ਅਜਿਹਾ ਗੱਠਵਾਂਪਨ, ਚਿਹਰੇ ਉਤੇ ਇਕ ਅਜਿਹਾ ਤੇਜ਼, ਗੱਲਾਂ ਵਿਚ ਇਕ ਅਜਿਹਾ ਪਰਚੰਡ ਆਤਮਵਿਸ਼ਵਾਸ ਪੈਦਾ ਕਰ ਦਿੱਤਾ ਸੀ ਕਿ ਜਦੋਂ ਉਸਨੂੰ ਮਾਣਿਕ ਮੁੱਲਾ ਨੇ ਦੇਖਿਆ ਤਾਂ ਉਨ੍ਹਾਂ ਦੇ ਮਨ ਵਿਚੋਂ ਲਿਲੀ ਦਾ ਅਭਾਵ ਬਹੁਤ ਹੱਦ ਤਕ ਮਰ ਗਿਆ ਤੇ ਉਹ ਸੱਤੀ ਦੇ ਵਿਅਕਤਿਤਵ ਨਾਲ ਮੰਤਰ-ਮੁਗਧ ਹੋ ਗਏ।

ਸੱਤੀ ਨਾਲ ਉਨ੍ਹਾਂ ਦੀ ਮੁਲਾਕਾਤ ਅਜੀਬ ਢੰਗ ਨਾਲ ਹੋਈ। ਕਾਰਖ਼ਾਨੇ ਦੇ ਬਾਹਰ ਚਮਨ ਅਤੇ ਸੱਤੀ ਮਿਲ ਕੇ, ਗੰਗਾ ਮਹਾਜਨ ਦਾ ਦੇਣ-ਲੈਣ ਜੋੜ ਰਹੇ ਸਨ। ਚਮਨ ਨੇ ਜੋ ਕੁਝ ਵੀ ਪੜ੍ਹਿਆ-ਲਿਖਿਆ ਸੀ, ਉਹ ਭੁੱਲ ਚੁਕੇ ਸਨ, ਸੱਤੀ ਨੇ ਥੋੜ੍ਹਾ ਪੜ੍ਹਿਆ ਸੀ। ਪਰ ਹਿਸਾਬ ਕਾਫ਼ੀ ਜਟਿਲ ਸੀ। ਓਧਰ ਮਾਣਿਕ ਮੁੱਲਾ ਦਹੀਂ ਲੈ ਕੇ ਘਰ ਜਾ ਰਹੇ ਸਨ ਕਿ ਦੋਨਾਂ ਨੂੰ ਹਿਸਾਬ ਉਤੇ ਝਗੜਦੇ ਵੇਖਿਆ। ਸੱਤੀ ਸਿਰ ਝਟਕਦੀ ਸੀ ਤਾਂ ਉਸਦੇ ਕੰਨਾਂ ਦੇ ਦੋਨੋਂ ਬੁੰਦੇ ਚਮਕ ਪੈਂਦੇ ਸਨ ਤੇ ਹੱਸਦੀ ਸੀ ਤਾਂ ਮੋਤੀ ਵਰਗੇ ਦੰਦ ਚਮਕ ਪੈਂਦੇ ਸਨ, ਮੁੜਦੀ ਸੀ ਤਾਂ ਸੋਨੇ ਜਿਹਾ ਸਰੀਰ ਝਿਲਮਿਲਾ ਉਠਦਾ ਸੀ ਤੇ ਸਿਰ ਝੁਕਾਉਂਦੀ ਸੀ ਤਾਂ ਨਾਗਣ ਜਿਹੀਆਂ ਜ਼ੁਲਫਾਂ ਲਹਿਰਾਉਂਦੀਆਂ ਜਾਂਦੀਆਂ ਸਨ। ਹੁਣ ਜੇ ਮਾਣਿਕ ਮੁੱਲਾ ਦੇ ਕਦਮ ਧਰਤੀ ਨਾਲ ਹੀ ਚਿਪਕ ਗਏ ਤਾਂ ਇਸ ਵਿਚ ਮਾਣਿਕ ਮੁੱਲਾ ਦਾ ਕੀ ਕਸੂਰ?

ਏਨੇ ਵਿਚ ਚਮਨ ਠਾਕੁਰ ਨੇ ਆਖਿਆ, ਜੈ ਰਾਮ ਜੀ ਦੀ ਭਾਈ ਸਾਹਬ। ਉਨ੍ਹਾਂ ਦਾ ਕੱਟਿਆਂ ਹੋਇਆ ਸੱਜਾ ਹੱਥ ਹਿੱਲਿਆ ਫਿਰ ਲਟਕ ਗਿਆ। ਸੱਤੀ ਹੱਸ ਕੇ ਬੋਲੀ, "ਲੈ ਜ਼ਰਾ ਹਿਸਾਬ ਜੋੜ ਮਾਣਿਕ ਬਾਬੂ।" ਅਤੇ ਮਾਣਿਕ ਬਾਬੂ ਭਰਜ਼ਾਈ ਲਈ ਦਹੀਂ ਲੈ ਜਾਣਾ ਭੁੱਲ ਕੇ ਏਨੀ ਦੇਰ ਤਕ ਹਿਸਾਬ ਲਾਉਂਦੇ ਰਹੇ ਕਿ ਭਰਜਾਈ ਨੇ ਖ਼ੂਬ ਡਾਂਟਿਆ। ਪਰ ਉਸ ਦਿਨ ਤਕ ਅਕਸਰ ਉਨ੍ਹਾਂ ਦੇ ਜਿੰਮੇ ਸੱਤੀ ਦਾ ਹਿਸਾਬ ਜੋੜਨਾ ਆਉਂਦਾ ਰਿਹਾ ਤੇ ਗਣਿਤ ਸ਼ਾਸਤਰ ਵਿਚ ਅਚਨਚੇਤੀ ਉਨ੍ਹਾਂ ਦੀ ਜਿਸ ਤਰ੍ਹਾਂ ਦਿਲਚਸਪੀ ਵੱਧ ਗਈ, ਉਸਨੂੰ ਦੇਖ ਕੇ ਹੈਰਾਨੀ ਹੁੰਦੀ ਸੀ।

ਮਾਣਿਕ ਮੁੱਲਾ ਦੀ ਗਿਣਤੀ ਪਤਾ ਨਹੀਂ ਕਿਉਂ ਸੱਤੀ ਆਪਣੇ ਮਿੱਤਰਾਂ ਵਿਚ ਕਰਨ ਲੱਗ ਪੈਂਦੀ। ਇਕ ਇਹੋ ਜਿਹਾ ਮਿੱਤਰ ਜਿਸ ਉਪਰ ਪੂਰਾ ਵਿਸ਼ਵਾਸ ਕੀਤਾ ਜਾ ਸਕਦਾ ਹੈ। ਇਕ ਅਜਿਹਾ ਮਿੱਤਰ ਜਿਸਨੂੰ ਸਾਬਣ ਦੇ ਸਾਰੇ ਨੁਸਖੇ ਨਿਰਸੰਦੇਹ ਦੱਸੇ ਜਾ ਸਕਦੇ ਸਨ। ਜਿਸ ਬਾਰੇ ਪੂਰਾ ਭਰੋਸਾ ਸੀ ਕਿ ਉਹ ਸਾਬਣ ਦੇ ਨੁਸਖੇ ਦੂਜੀ ਕੰਪਨੀ ਵਾਲਿਆਂ ਨੂੰ ਨਹੀਂ ਦੱਸੇਗਾ। ਜਿਸ ਉਤੇ ਸਾਰਾ ਹਿਸਾਬ ਛੱਡਿਆ ਜਾ ਸਕਦਾ ਸੀ ਜਿਸ ਤੋਂ ਇਹ ਵੀ ਸਲਾਹ ਲਈ ਜਾ ਸਕਦੀ ਸੀ ਕਿ ਹਰਧੰਨ ਸਟੋਰਜ਼ ਨੂੰ ਮਾਲ ਉਧਾਰ ਦਿੱਤਾ ਜਾ ਸਕਦਾ ਹੈ ਜਾਂ ਨਹੀਂ। ਮਾਣਿਕ ਦੇ ਆਉਂਦਿਆਂ ਹੀ ਸੱਤੀ ਸਾਰਾ ਕੰਮ ਛੱਡ ਕੇ ਉਠ ਖੜੀ ਹੁੰਦੀ, ਦਰੀ ਵਿਛਾ ਦੇਂਦੀ, ਜੰਮੇ ਹੋਏ ਸਾਬਣ ਦੇ ਥਾਲ ਲੈ ਆਉਂਦੀ ਤੇ ਲੱਕ ਤੋਂ ਕਾਲਾ ਚਾਕੂ ਕੱਢ ਕੇ ਸਾਬਣ ਦੀਆਂ ਸਲਾਖਾਂ ਕੱਟਦੀ ਜਾਂਦੀ ਤੇ ਮਾਣਿਕ ਨੂੰ ਸਾਰੇ ਦਿਨ ਦਾ ਦੁੱਖ-ਸੁੱਖ ਦੱਸਦੀ ਜਾਂਦੀ। ਕਿਸ ਬਾਣੀਏ ਨੇ ਬੇਈਮਾਨੀ ਕੀਤੀ, ਕਿਸਨੇ ਸਭ ਤੋਂ ਜ਼ਿਆਦਾ ਸਾਬਣ ਵੇਚਿਆ, ਕਿਥੇ ਕਰਿਆਨੇ ਦੀ ਨਵੀਂ ਦੁਕਾਨ ਖੁੱਲ੍ਹੀ ਹੈ, ਵਗ਼ੈਰਾ।

ਮਾਣਿਕ ਮੁੱਲਾ ਉਸ ਦੇ ਕੋਲ ਬੈਠ ਕੇ ਇਕ ਅਜੀਬ ਜਿਹੀ ਗੱਲ ਮਹਿਸੂਸ ਕਰਦੇ ਸਨ। ਇਸ ਮਿਹਨਤ ਕਰਨ ਵਾਲੀ ਸੁਆਧੀਨ ਕੁੜੀ ਦੇ ਵਿਅਕਤਿਤਵ ਵਿਚ ਕੁਝ ਇਹੋ ਜਿਹਾ ਸੀ ਜੋ ਨਾ ਪੜ੍ਹੀ-ਲਿਖੀ ਭਾਵੁਕ ਲਿਲੀ ਵਿਚ ਸੀ ਤੇ ਨਾ ਅਨਪੜ੍ਹ ਦੱਬੇ ਹੋਏ ਮਨ ਵਾਲੀ ਜਮਨਾ ਵਿਚ। ਇਸ ਵਿਚ ਸਹਿਜ ਸਵਸਥ ਮਮਤਾ ਜੋ ਹਮਦਰਦੀ ਚਾਹੁੰਦੀ ਸੀ,

ਹਮਦਰਦੀ ਦੇਂਦੀ ਸੀ। ਜਿਸਦੀ ਮਿੱਤਰਤਾ ਦਾ ਅਰਥ ਸੀ ਇਕ ਦੂਜੇ ਦੇ ਦੁੱਖ-ਸੁੱਖ ਮਿਹਨਤ ਤੇ ਖੁਸ਼ੀ ਵਿਚ ਹੱਥ ਵਟਾਉਂਣਾ। ਉਸ ਵਿਚ ਕੋਈ ਗੰਢ, ਕੋਈ ਉਲਝਣ, ਕੋਈ ਭੈਅ, ਕੋਈ ਦਮਨ, ਕੋਈ ਕਮਜ਼ੋਰੀ ਨਹੀਂ ਸੀ, ਕੋਈ ਬੰਧਨ ਨਹੀਂ ਸੀ। ਉਸਦਾ ਮਨ ਖੁੱਲ੍ਹੀ ਧੁੱਪ ਵਾਂਗ ਸਾਫ਼ ਸੀ। ਜੇ ਉਸਨੂੰ ਲਿਲੀ ਵਾਂਗ ਥੋੜ੍ਹੀ ਵਿੱਦਿਆ ਵੀ ਮਿਲੀ ਹੁੰਦੀ ਤਾਂ ਸੋਨੇ ਤੇ ਸੁਹਾਗਾ ਹੁੰਦਾ। ਪਰ ਫਿਰ ਵੀ ਉਸ ਵਿਚ ਜੋ ਕੁਝ ਸੀ, ਉਹ ਮਾਣਿਕ ਮੁੱਲਾ ਨੂੰ ਆਕਾਸ਼ ਦੇ ਸੁਪਨਿਆਂ ਵਿਚ ਵਿਚਰਨ ਦੀ ਪ੍ਰੇਰਨਾ ਨਹੀਂ ਦੇਂਦੀ ਸੀ, ਨਾ ਉਨ੍ਹਾਂ ਨੂੰ ਖ਼ਰਾਬੀਆਂ ਦੀਆਂ ਹਨੇਰੀਆਂ ਖਾਈਆਂ ਵਿਚ ਸੁੱਟਦਾ ਸੀ। ਉਹ ਉਨ੍ਹਾਂ ਨੂੰ ਧਰਤੀ ਉਤੇ ਸਹਿਜ ਮਾਨਵੀ ਭਾਵਨਾ ਨਾਲ ਜੀਣ ਦੀ ਪ੍ਰੇਰਨਾ ਦੇਂਦੀ ਸੀ। ਉਹ ਕੁਝ ਅਜਿਹੀਆਂ, ਭਾਵਨਾਵਾਂ ਜਗਾਉਂਦੀ ਸੀ ਜੋ ਅਜਿਹੀ ਹੀ ਕੋਈ ਮਿੱਤਰ ਸਾਥਣ ਜਗਾ ਸਕਦੀ ਸੀ ਜੇ ਸੁਆਧੀਨ ਹੋਵੇ, ਜੋ ਸਾਹਸੀ ਹੋਵੇ, ਜੋ ਮੱਧ-ਵਰਗ ਦੀਆਂ ਮਰਯਾਦਾਵਾਂ ਦੇ ਸ਼ੀਸ਼ੇ ਪਿੱਛੇ ਸਜੀ ਹੋਈ ਗੁੱਡੀ ਵਾਂਗ ਬੇਜਾਨ ਤੇ ਖੋਖਲੀ ਨਾ ਹੋਵੇ। ਜੋ ਸਿਰਜਣ ਤੇ ਮਿਹਨਤ ਵਿਚ ਸਮਾਜਿਕ ਜੀਵਨ ਵਿਚ ਉਚਿਤ ਹਿੱਸਾ ਲੈਂਦੀ ਹੋਵੇ, ਆਪਣੀ ਉਚਿਤ ਦੇਣ ਦੇਂਦੀ ਹੋਵੇ।

ਮੇਰਾ ਮਤਲਬ ਇਹ ਨਹੀਂ ਕਿ ਮਾਣਿਕ ਮੁੱਲਾ ਉਸਦੇ ਕੋਲ ਬੈਠ ਕੇ ਇਹ ਸਾਰਾ ਚਿੰਤਨ ਕਰਿਆ ਕਰਦੇ ਸਨ। ਨਹੀਂ, ਇਹ ਸਾਰਾ ਤਾਂ ਉਸ ਪਰਿਸਥਿਤੀ ਦਾ ਮੇਰਾ ਆਪਣਾ ਵਿਸ਼ਲੇਸ਼ਣ ਹੈ, ਉਂਜ ਮਾਣਿਕ ਮੁੱਲਾ ਨੂੰ ਤਾਂ ਉਹ ਕੇਵਲ ਚੰਗੀ ਲੱਗਦੀ ਸੀ ਤੇ ਉਨ੍ਹਾਂ ਦਿਨਾਂ ਵਿਚ ਕੰਮ ਕਰਨ ਵਿਚ ਤੇ ਉਨ੍ਹਾਂ ਦਾ ਭਾਰ ਵੀ ਵੱਧ ਗਿਆ ਤੇ ਉਨ੍ਹਾਂ ਨੂੰ ਭੁੱਖ ਵੀ ਖੁੱਲ੍ਹ ਕੇ ਲੱਗਣ ਲਗ ਪਈ। ਉਹ ਕਾਲਜ ਦੀਆਂ ਖੇਡਾਂ ਵਿਚ ਵੀ ਹਿੱਸਾ ਲੈਣ ਲੱਗ ਪਏ।

ਮਾਣਿਕ ਮੁੱਲਾ ਨੇ ਜ਼ਰਾ ਝੇਪਦੇਂ ਹੋਏ ਇਹ ਵੀ ਸਵੀਕਾਰ ਕੀਤਾ ਕਿ ਉਨ੍ਹਾਂ ਦੇ ਮਨ ਵਿਚ ਸੱਤੀ ਲਈ ਬਹੁਤ ਆਕਰਸ਼ਣ ਜਾਗ ਪਿਆ ਸੀ ਤੇ ਅਕਸਰ ਸੱਤੀ ਦੀ ਹਾਥੀ-ਦੰਦ ਵਰਗੀ ਧੌਣ ਨੂੰ ਚੁੰਮਦੇ ਹੋਏ ਉਸ ਦੇ ਲੰਮੇ ਝੂਲਦੇ ਬੁੰਦਿਆਂ ਨੂੰ ਦੇਖ ਕੇ ਉਨ੍ਹਾਂ ਦੇ ਬੁੱਲ੍ਹ ਕੰਬਣ ਲੱਗਦੇ ਸਨ। ਪਰ ਸਾਰੀ ਮਿੱਤਰਤਾ ਦੇ ਬਾਵਜੂਦ ਕਦੀ ਸੱਤੀ ਦੇ ਵਿਹਾਰ ਵਿਚ ਉਸ ਨੂੰ ਜਮਨਾ ਵਰਗੀ ਕੋਈ ਗੱਲ ਵਿਖਾਈ ਨਾ ਦਿੱਤੀ। ਮਾਣਿਕ ਮੁੱਲਾ ਦੀ ਨਜ਼ਰ ਜਦੋਂ ਉਸਦੇ ਝੂਲਦੇ ਹੋਏ ਬੁੰਦਿਆਂ ਉਤੇ ਪੈਂਦੀ ਤੇ ਉਨ੍ਹਾਂ ਦਾ ਮੱਥਾ ਗਰਮ ਹੋ ਜਾਂਦਾ, ਉਦੋਂ ਉਨ੍ਹਾਂ ਦੀ ਨਜ਼ਰ ਸੱਤੀ ਦੇ ਲੱਕ ਨਾਲ ਝੂਲਦੇ ਹੋਏ ਚਾਕੂ ਉਤੇ ਵੀ ਪੈਂਦੀ ਤੇ ਮੱਥਾ ਫਿਰ ਠੰਡਾ ਹੋ ਜਾਂਦਾ, ਕਿਉਂਕਿ ਸੱਤੀ ਉਨ੍ਹਾਂ ਨੂੰ ਦੱਸ ਚੁੱਕੀ ਸੀ ਕਿ ਇਕ ਵਾਰ ਬਾਣੀਏ ਨੇ ਸਾਬਣ ਦੀਆਂ ਸਲਾਖਾਂ ਰਖਵਾਉਂਦਿਆਂ ਕਿਹਾ, "ਸਾਬਣ ਨੂੰ ਤਾਂ ਕੀ ਮੈਂ ਸਾਬਣ ਵਾਲੀ ਨੂੰ ਵੀ ਦੁਕਾਨ ਉਤੇ ਰੱਖ ਲਵਾਂ" ਤਾਂ ਸੱਤੀ ਨੇ ਝੱਟਪਟ ਚਾਕੂ ਖੋਲ੍ਹ ਕੇ ਕਿਹਾ, ਮੈਨੂੰ ਆਪਣੀ ਦੁਕਾਨ ਉਤੇ ਰੱਖ ਤੇ ਇਹ ਚਾਕੂ ਆਪਣੀ ਛਾਤੀ ਵਿਚ ਰੱਖ ਕਮੀਨੇ।" ਤਾਂ ਸੇਠ ਨੇ ਸੱਤੀ ਦੇ ਪੈਰ ਫੜ ਕੇ ਕਸਮ ਖਾਧੀ ਕਿ ਉਹ ਤਾਂ ਮਜ਼ਾਕ ਕਰ ਰਿਹਾ ਸੀ, ਨਹੀਂ ਤਾਂ ਉਹ ਆਪਣੀ ਪਹਿਲੀ ਹੀ ਸਿਠਾਣੀ ਨਹੀਂ ਰੱਖ ਸਕਿਆ। ਉਹ ਦਰਬਾਨ ਦੇ ਨਾਲ ਚਲੀ ਗਈ ਹੁਣ ਭਲਾ ਸੱਤੀ ਨੂੰ ਰੱਖੇਗਾ।

ਇਸੇ ਘਟਨਾ ਨੂੰ ਯਾਦ ਕਰਕੇ ਮਾਣਿਕ ਮੁੱਲਾ ਕਦੀ ਕੁਝ ਵੀ ਨਹੀਂ ਕਹਿੰਦੇ ਸਨ, ਪਰ ਮਨ ਹੀ ਮਨ ਇਕ ਗੁੱਝੀ ਕਰੁਣਾਮਈ ਉਦਾਸੀ ਉਨ੍ਹਾਂ ਦੀ ਆਤਮਾ ਉਤੇ ਛਾ ਗਈ ਸੀ ਤੇ ਉਨ੍ਹਾਂ ਦਿਨਾਂ ਵਿਚ ਉਹ ਕੁਝ ਕਵਿਤਾਵਾਂ ਵੀ ਲਿਖਣ ਲੱਗ ਪਏ ਸਨ ਜੋ ਬਹੁਤ

ਕਰੁਣਾਮਈ ਗੀਤ ਹੁੰਦੀਆਂ ਸਨ ਜਿਨ੍ਹਾਂ ਵਿਚ ਉਹ ਕਲਪਨਾ ਕਰ ਲੈਂਦੇ ਸਨ ਕਿ ਸੱਤੀ ਉਨ੍ਹਾਂ ਤੋਂ ਦੂਰ ਕਿਧਰੇ ਚਲੀ ਗਈ ਹੈ ਤੇ ਫਿਰ ਉਹ ਸੱਤੀ ਨੂੰ ਵਿਸ਼ਵਾਸ ਦਿਵਾਉਂਦੇ ਸਨ ਕਿ ਪਿਆਰੀ ਤੇਰੇ ਪਿਆਰ ਦਾ ਸੁਪਨਾ ਮੇਰੇ ਦਿਲ ਵਿਚ ਪਲ ਰਿਹਾ ਹੈ ਤੇ ਸਦਾ ਪਲਦਾ ਰਹੇਗਾ। ਕਦੀ ਕਦੀ ਉਹ ਬਹੁਤ ਵਿਆਕੁਲ ਹੋ ਕੇ ਲਿਖਦੇ ਸਨ ਜਿਸਦਾ ਭਾਵ ਹੁੰਦਾ ਸੀ ਕਿ ਬੱਦਲਾਂ ਦੀ ਛਾਂ ਵਿਚ ਤਾਂ ਹੁਣ ਮੈਥੋਂ ਤ੍ਰਿਹਾਇਆ ਨਹੀਂ ਰਿਹਾ ਜਾਂਦਾ ਆਦਿ। ਸੰਖੇਪ ਇਹ ਕਿ ਉਹ ਜੋ ਕੁਝ ਸੱਤੀ ਨੂੰ ਕਹਿ ਨਹੀਂ ਸਕਦੇ ਸਨ, ਉਸਨੂੰ ਗੀਤਾਂ ਵਿਚ ਬੰਨ੍ਹ ਲੈਂਦੇ ਸਨ। ਪਰ ਜਦੋਂ ਕਦੀ ਉਨ੍ਹਾਂ ਨੇ ਇਨ੍ਹਾਂ ਨੂੰ ਸੱਤੀ ਦੇ ਸਾਹਮਣੇ ਗੁਣਗੁਣਾਉਣ ਦਾ ਯਤਨ ਕੀਤਾ ਤਾਂ ਸੱਤੀ ਹੱਸਦਿਆਂ ਹੱਸਦਿਆਂ ਲੋਟਪੋਟ ਹੋ ਗਈ ਤੇ ਕਹਿਣ ਲੱਗੀ, ਤੁਸੀਂ ਬੰਨਾ ਸੁਣਿਆ ਹੈ? ਸਾਂਝੀ ਸੁਣੀ ਹੈ? ਤੇ ਉਦੋਂ ਉਹ ਮੁਹੱਲੇ ਵਿਚ ਗਾਏ ਜਾਣ ਵਾਲੇ ਗੀਤ ਏਨੀ ਦਰਦ-ਭਰੀ ਆਵਾਜ਼ ਵਿਚ ਗਾਉਂਦੀ ਸੀ ਕਿ ਮਾਣਿਕ ਮੁੱਲਾ ਖੁਸ਼ ਹੋ ਜਾਂਦੇ ਸਨ ਤੇ ਆਪਣੇ ਗੀਤ ਉਨ੍ਹਾਂ ਨੂੰ ਬਨਾਵਟੀ ਤੇ ਸ਼ਬਦ ਆਡੰਬਰ ਲੱਗਣ ਲੱਗ ਜਾਂਦੇ ਸਨ। ਇਹੋ ਜਿਹੀ ਸੀ ਸੱਤੀ, ਹਮੇਸ਼ਾ ਨੇੜੇ, ਹਮੇਸ਼ਾ ਦੂਰ, ਆਪਣੇ ਆਪ ਵਿਚ ਇਕ ਆਜ਼ਾਦ ਸੱਤਾ, ਜਿਸਦੇ ਨਾਲ ਮਾਣਿਕ ਮੁੱਲਾ ਦੇ ਮਨ ਨੂੰ ਸੰਤੋਸ਼ ਮਿਲਦਾ ਸੀ ਤੇ ਬੇਚੈਨੀ ਵੀ।

ਕਦੀ ਕਦੀ ਉਹ ਸੋਚਦੇ ਸਨ ਕਿ ਆਪਣੀਆਂ ਭਾਵਨਾਵਾਂ ਨੂੰ ਚਿੱਠੀ 'ਚ ਲਿਖਣ ਤੇ ਕਦੀ ਕਦੀ ਉਹ ਚਿੱਠੀ ਲਿਖਦੇ ਵੀ ਸਨ ਬਹੁਤ ਲੰਮੀ ਤੇ ਬਹੁਤ ਮਿੱਠੀ, ਇਥੋਂ ਤਕ ਕਿ ਜੇ ਹੁਣ ਬਚੇ ਹੁੰਦੇ ਤਾਂ ਉਨ੍ਹਾਂ ਦੀ ਗਿਣਤੀ ਨੇਪੋਲੀਅਨ ਤੇ ਸੀਜ਼ਰ ਦੇ ਪ੍ਰੇਮ-ਪੱਤਰਾਂ ਦੇ ਨਾਲ ਕੀਤੀ ਜਾਂਦੀ, ਪਰ ਜਦੋਂ ਉਸ ਵਿਚ 'ਆਤਮਾ ਦੀ ਜਿਓਤੀ-'ਚੰਨ ਦੀ ਰਾਜਕੁਮਾਰੀ' ਆਦਿ ਉਹ ਲਿਖ ਚੁੱਕਦੇ ਤਾਂ ਉਨ੍ਹਾਂ ਨੂੰ ਖ਼ਿਆਲ ਆਉਂਦਾ ਕਿ ਇਹ ਭਾਸ਼ਾ ਤਾ ਸੱਤੀ ਵਿਚਾਰੀ ਸਮਝਦੀ ਹੀ ਨਹੀਂ, ਤੇ ਜੋ ਭਾਸ਼ਾ ਉਸਦੀ ਸਮਝ ਵਿਚ ਆਉਂਦੀ ਸੀ ਉਸਦੀ ਵਰਤੋਂ ਕਰਨ ਤੇ ਲੱਕ ਨਾਲ ਲਟਕਣ ਵਾਲੇ ਚਾਕੂ ਦੀ ਤਸਵੀਰ ਦਿਮਾਗ਼ 'ਚ ਆ ਜਾਂਦੀ ਸੀ। ਇਸ ਲਈ ਉਨ੍ਹਾਂ ਨੇ ਉਹ ਸਾਰੇ ਖ਼ਤ ਪਾੜ ਸੁੱਟੇ।

ਇਸੇ ਦੌਰਾਨ ਸੱਤੀ ਦੀ ਮਮਤਾ ਮਾਣਿਕ ਦੇ ਪ੍ਰਤੀ ਦਿਨ ਦੂਣੀ ਰਾਤ ਚੌਗੁਣੀ ਵਧਦੀ ਗਈ ਤੇ ਜਦੋਂ ਵੀ ਮਾਣਿਕ ਮੁੱਲਾ ਉਥੇ ਜਾਂਦੇ, ਬਾਹਰ ਬੈਠਾ ਹੋਇਆ ਚਮਨ ਠਾਕੁਰ ਆਪਣਾ ਕੱਟਿਆ ਹੋਇਆ ਹੱਥ ਹਿਲਾ ਕੇ ਉਨ੍ਹਾਂ ਨੂੰ ਸਲਾਮ ਕਰਦਾ, ਹੱਸਦਾ ਤੇ ਪਿੱਠ ਪਿੱਛੇ ਉਨ੍ਹਾਂ ਨੂੰ ਬਹੁਤ ਖ਼ੂਨੀ ਨਿਗਾਹ ਨਾਲ ਵੇਖ ਕੇ ਦੰਦ ਪੀਂਹਦਾ ਅਤੇ ਪੈਰ ਪਟਕ ਕੇ ਚਿਲਮ ਦੇ ਅੰਗਿਆਰੇ ਕੁਰੇਦਦਾ। ਸੱਤੀ ਮਾਣਿਕ ਦੇ ਖਾਣ-ਪੀਣ, ਕਪੜੇ-ਲੱਤੇ, ਰਹਿਣ-ਸਹਿਣ ਵਿਚ ਬਹੁਤ ਦਿਲਚਸਪੀ ਲੈਂਦੀ ਤੇ ਬਾਅਦ ਵਿਚ ਆਪਣੀਆਂ ਆਂਢਣਾਂ-ਗੁਆਂਢਣਾਂ ਨੂੰ ਦੱਸਦੀ ਕਿ ਮਾਣਿਕ ਬਾਰ੍ਹਵੀਂ ਜਮਾਤ ਵਿਚ ਪੜ੍ਹ ਰਹੇ ਹਨ ਤੇ ਇਸ ਤੋਂ ਬਾਅਦ ਵੱਡੇ ਲਾਟ ਦੇ ਦਫ਼ਤਰ ਵਿਚ ਉਨ੍ਹਾਂ ਨੂੰ ਨੌਕਰੀ ਮਿਲ ਜਾਵੇਗੀ ਤੇ ਹਮੇਸ਼ਾ ਮਾਣਿਕ ਨੂੰ ਯਾਦ ਕਰਾਉਂਦੀ ਰਹਿੰਦੀ ਸੀ ਕਿ ਪੜ੍ਹਾਈ ਵਿਚ ਢਿੱਲ ਨਹੀਂ ਕਰਨੀ।

ਪਰ ਇਕ ਗੱਲ ਅਕਸਰ ਮਾਣਿਕ ਵੇਖਦੇ ਸਨ ਕਿ ਸੱਤੀ ਹੁਣ ਕੁਝ ਉਦਾਸ ਰਹਿਣ ਲੱਗ ਪਈ ਹੈ ਤੇ ਕੋਈ ਅਜਿਹੀ ਗੱਲ ਹੈ ਜੋ ਉਹ ਮਾਣਿਕ ਤੋਂ ਛੁਪਾਉਂਦੀ ਹੈ। ਮਾਣਿਕ ਨੇ ਬਹੁਤ ਪੁੱਛਿਆ ਪਰ ਉਸਨੇ ਨਾ ਦੱਸਿਆ। ਪਰ ਉਹ ਅਕਸਰ ਚਮਨ ਠਾਕੁਰ ਨੂੰ ਝਿੜਕ ਦੇਂਦੀ ਸੀ, ਰਾਹ ਵਿਚ ਉਸਦੀ ਚਿਲਮ ਪਈ ਹੁੰਦੀ ਤਾਂ ਉਸ ਨੂੰ ਠੋਕਰ ਮਾਰ ਦੇਂਦੀ, ਕਦੀ ਆਪ ਹਿਸਾਬ ਨਾ ਕਰਕੇ ਕਾਪੀ ਅਤੇ ਵਸੂਲੀ ਦੇ ਰੁਪਏ ਉਸਦੇ ਸਾਹਮਣੇ

ਸੁੱਟ ਦੇਂਦੀ ਸੀ। ਚਮਨ ਠਾਕੁਰ ਨੇ ਇਕ ਦਿਨ ਮਾਣਿਕ ਨੂੰ ਕਿਹਾ ਕਿ ਮੈਂ ਜੇ ਇਸਨੂੰ ਲਿਆ ਕੇ ਨਾ ਪਾਲਦਾ-ਪੋਸਦਾ ਤਾਂ ਇਸਨੂੰ ਇੱਲਾਂ ਤੇ ਗਿਰਝਾਂ ਨੋਚ ਕੇ ਖਾ ਗਈਆਂ ਹੁੰਦੀਆਂ ਅਤੇ ਇਹੀ ਜਦੋਂ ਮਾਣਿਕ ਨੇ ਸੱਤੀ ਨੂੰ ਕਿਹਾ ਤੇ ਉਹ ਕਹਿਣ ਲੱਗੀ, "ਇੱਲਾਂ ਤੇ ਗਿਰਝਾਂ ਖਾ ਗਈਆਂ ਹੁੰਦੀਆਂ ਤਾਂ ਚੰਗਾ ਹੁੰਦਾ ਬਜਾਏ ਇਸਦੇ ਕਿ ਇਹ ਰਾਖਸ਼ਸ਼ ਉਸਨੂੰ ਨੋਚ ਕੇ ਖਾਵੇ।" ਮਾਣਿਕ ਨੇ ਸ਼ੰਕਿਤ ਹੋ ਕੇ ਪੁੱਛਿਆ ਤਾਂ ਉਹ ਬਹੁਤ ਗੁੱਸੇ ਹੋ ਕੇ ਬੋਲੀ! ਇਹ ਮੇਰਾ ਚਾਚਾ ਬਣਦਾ ਹੈ। ਇਸੇ ਲਈ ਪਾਲ-ਪੋਸ ਕੇ ਵੱਡਾ ਕੀਤਾ ਸੀ। ਇਸ ਦੀ ਨਜ਼ਰ ਵਿਚ ਖੋਟ ਆ ਗਿਆ ਹੈ। ਪਰ ਮੈਂ ਡਰਦੀ ਨਹੀਂ। ਇਹ ਚਾਕੂ ਮੇਰੇ ਕੋਲ ਹਮੇਸ਼ਾ ਰਹਿੰਦਾ ਹੈ।" ਤੇ ਉਸਦੇ ਬਾਅਦ ਉਨ੍ਹਾਂ ਨੇ ਸੱਤੀ ਨੂੰ ਪਹਿਲੀ ਵਾਰ ਰੋਂਦਿਆ ਵੇਖਿਆ। ਤੇ ਉਹ ਅਨਾਥ, ਮਿਹਨਤੀ ਤੇ ਬੇਸਹਾਰਾ ਕੁੜੀ ਫੁੱਟ-ਫੁੱਟ ਕੇ ਰੋਈ ਤੇ ਉਨ੍ਹਾਂ ਨੂੰ ਕਈ ਘਟਨਾਵਾਂ ਦੱਸੀਆਂ। ਇਹ ਗੱਲ ਸੁਣ ਕੇ ਮਾਣਿਕ ਮੁੱਲਾ ਨੂੰ ਆਪਣੇ ਕੰਨਾਂ 'ਤੇ ਯਕੀਨ ਨਾ ਆਇਆ, ਪਰ ਉਹ ਬਹੁਤ ਦੁਖੀ ਹੋਏ। ਤੇ ਜਾਣ ਕੇ ਕਿ ਅਜਿਹਾ ਵੀ ਹੋ ਸਕਦਾ ਹੈ, ਉਨ੍ਹਾਂ ਦੇ ਮਨ ਨੂੰ ਬਹੁਤ ਧੱਕਾ ਲੱਗਾ। ਉਸ ਸ਼ਾਮ ਨੂੰ ਉਨ੍ਹਾਂ ਤੋਂ ਖਾਣਾ ਨਾ ਖਾਧਾ ਗਿਆ ਤੇ ਇਹ ਸੋਚ ਕੇ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ ਕਿ ਜ਼ਿੰਦਗੀ ਏਨੀ ਗੰਦੀ ਕਿਉਂ ਹੈ।

ਉਸ ਤੋਂ ਬਾਅਦ ਉਨ੍ਹਾਂ ਨੇ ਦੇਖਿਆ ਕਿ ਸੱਤੀ ਤੇ ਚਮਨ ਠਾਕੁਰ ਵਿਚ ਕੁੜਿਤਣ ਵੱਧਦੀ ਹੀ ਗਈ, ਸਾਬਣ ਦਾ ਰੋਜ਼ਗਾਰ ਵੀ ਠੰਡਾ ਹੁੰਦਾ ਗਿਆ ਤੇ ਅਕਸਰ ਮਾਣਿਕ ਦੇ ਜਾਣ ਤੇ ਸੱਤੀ ਰੋਂਦੀ ਹੋਈ ਮਿਲਦੀ ਤੇ ਚਮਨ ਠਾਕੁਰ ਚੀਖਦੇ-ਗਰਜ਼ਦੇ ਹੋਏ ਮਿਲਦੇ। ਉਹ ਰਿਟਾਇਰਡ ਸਿਪਾਹੀ ਸੀ ਇਸ ਲਈ ਕਹਿੰਦਾ ਸੀ - ਸ਼ੂਟ ਕਰ ਦੇਵਾਂਗਾ ਤੈਨੂੰ। ਸੰਗੀਨ ਨਾਲ ਦੋ ਟੁਕੜੇ ਕਰ ਦੇਵਾਂਗਾ। ਤੂੰ ਸਮਝਿਆ ਕੀ ਹੈ? ਆਦਿ-ਆਦਿ।

ਸੱਤੀ ਦੇ ਚਿਹਰੇ ਉਤੇ ਥੋੜ੍ਹੀ ਖੁਸ਼ੀ ਉਸ ਦਿਨ ਆਈ ਜਿਸ ਦਿਨ ਉਸਨੂੰ ਪਤਾ ਲੱਗਾ ਕਿ ਮਾਣਿਕ ਨੇ ਬਾਰ੍ਹਵੀਂ ਜਮਾਤ ਪਾਸ ਕਰ ਲਈ ਹੈ। ਉਸਨੇ ਉਸ ਦਿਨ ਮਹੀਨਿਆਂ ਬਾਅਦ ਪਹਿਲੀ ਵਾਰ ਚਮਨ ਠਾਕੁਰ ਤੋਂ ਜਾ ਕੇ ਰੁਪਏ ਮੰਗੇ, ਇਕ ਦੀ ਮਿਠਾਈ ਤੇ ਦੂਸਰੇ ਦੇ ਫੁੱਲ-ਪਤਾਸੇ ਚੰਡੀ ਦੇ ਚੌਤਰੇ 'ਤੇ ਚੜ੍ਹਾ ਆਈ। ਪਰ ਉਸ ਦਿਨ ਮਾਣਿਕ ਆਏ ਹੀ ਨਹੀਂ। ਜਿਸ ਦਿਨ ਮਾਣਿਕ ਆਏ ਉਸ ਦਿਨ ਉਸਨੂੰ ਇਹ ਜਾਣ ਕੇ ਬੜੀ ਨਿਰਾਸ਼ਾ ਹੋਈ ਕਿ ਮਾਣਿਕ ਨੌਕਰੀ ਨਹੀਂ ਕਰਨਗੇ, ਬਲਕਿ ਪੜ੍ਹਨਗੇ, ਹਾਲਾਂਕਿ ਭਰਾ-ਭਰਜਾਈ ਨੇ ਸਾਫ਼ ਮਨ੍ਹਾ ਕਰ ਦਿੱਤਾ ਕਿ ਹੁਣ ਜ਼ਮਾਨਾ ਬੁਰਾ ਹੈ ਤੇ ਉਹ ਮਾਣਿਕ ਦਾ ਖ਼ਰਚਾ ਨਹੀਂ ਚੁੱਕ ਸਕਦੇ। ਸੱਤੀ ਦੀ ਵੀ ਵਿਚ ਭਰਾ-ਭਰਜਾਈ ਦੇ ਨਾਲ ਸੀ, ਕਿਉਂਕਿ ਉਹ ਆਪਣੀਆਂ ਅੱਖਾਂ ਨਾਲ ਮਾਣਿਕ ਨੂੰ ਵੱਡੇ ਲਾਟ ਦੇ ਦਫ਼ਤਰ ਵਿਚ ਵੇਖਣਾ ਚਾਹੁੰਦੀ ਸੀ, ਪਰ ਜਦੋਂ ਉਸਨੇ ਮਾਣਿਕ ਦੀ ਇੱਛਾ ਪੜ੍ਹਨ ਵਿਚ ਵੇਖੀ ਤਾਂ ਕਿਹਾ, "ਉਦਾਸ ਨਾ ਹੋਵੋ। ਜੇ ਮੈਂ ਏਥੇ ਰਹੀ ਤਾਂ ਮੈਂ ਦੇਵਾਂਗੀ ਤੈਨੂੰ ਰੁਪਏ। ਜੇ ਨਾ ਰਹੀ ਤਾਂ ਦੇਖਿਆ ਜਾਵੇਗਾ।"

ਮਾਣਿਕ ਮੁੱਲਾ ਨੇ ਘਾਬਰ ਕੇ ਪੁੱਛਿਆ ਕਿ, "ਕਿਥੇ ਜਾਵੇਂਗੀ ਤੂੰ?" ਤਾਂ ਸੱਤੀ ਨੇ ਇਕ ਹੋਰ ਗੱਲ ਦੱਸੀ ਜਿਸ ਤੋਂ ਮਾਣਿਕ ਹੈਰਾਨ ਰਹਿ ਗਏ।

ਮਹੇਸਰ ਦਲਾਲ, ਭਾਵ ਜਮਨਾ ਵਾਲੇ ਤੰਨਾ ਦਾ ਪਿਤਾ, ਅਕਸਰ ਆਇਆ ਕਰਦਾ ਸੀ ਤੇ ਚੂੰਕਿ ਦਲਾਲ ਹੋਣ ਦੇ ਨਾਤੇ ਉਸਦੀ ਸੁਨਿਆਰਿਆਂ ਸਰਾਫ਼ਾਂ ਨਾਲ ਕਾਫ਼ੀ ਜਾਣ-ਪਛਾਣ ਸੀ, ਇਸ ਲਈ ਉਹ ਗਿਲਟ ਦੇ ਕੜੇ ਤੇ ਪੰਜ਼ੇਬਾਂ ਤੇ ਪਾਲਿਸ਼ ਕਰਾ ਕੇ

ਤੇ ਚਾਂਦੀ ਦੇ ਗਹਿਣਿਆਂ ਉਤੇ ਨਕਲੀ ਸੁਨਹਿਰੀ ਝਾਲ ਚੜ੍ਹਾ ਕੇ ਲਿਆਉਂਦਾ ਤੇ ਸੱਤੀ ਨੂੰ ਦੇਣ ਦੀ ਕੋਸ਼ਿਸ਼ ਕਰਦਾ ਸੀ। ਜਦੋਂ ਮਾਣਿਕ ਮੁੱਲਾ ਨੇ ਪੁੱਛਿਆ ਕਿ ਚਮਨ ਠਾਕੁਰ ਕੁਝ ਨਹੀਂ ਕਹਿੰਦੇ ਤਾਂ ਬੋਲੀ ਕਿ ਰੋਜ਼ਗਾਰ ਪਹਿਲਾਂ ਹੀ ਚੌਪਟ ਹੋ ਗਿਆ ਹੈ, ਚਮਨ ਗਾਂਜਾ ਤੇ ਦਾਰੂ ਬਹੁਤ ਪੀਂਦਾ ਹੈ। ਮਹੇਸਰ ਦਲਾਲ ਰੋਜ਼ ਆ ਕੇ ਉਸਨੂੰ ਨਵੇਂ ਨੋਟ ਦੇਂਦਾ ਹੈ। ਰੋਜ਼ ਉਸਨੂੰ ਆਪਣੇ ਨਾਲ ਲੈ ਜਾਂਦਾ ਹੈ। ਰਾਤ ਨੂੰ ਉਹ ਪੀ ਕੇ ਆਉਂਦਾ ਹੈ ਤੇ ਇਹੋ ਜਿਹੀਆਂ ਗੱਲਾਂ ਬਕਦਾ ਹੈ ਕਿ ਸੱਤੀ ਆਪਣਾ ਦਰਵਾਜ਼ਾ ਅੰਦਰੋਂ ਬੰਦ ਕਰ ਲੈਂਦੀ ਹੈ ਤੇ ਸਾਰੀ ਰਾਤ ਡਰ ਦੇ ਮਾਰੇ ਉਸਨੂੰ ਨੀਂਦ ਨਹੀਂ ਆਉਂਦੀ। ਏਨਾ ਕਹਿ ਕੇ ਉਹ ਰੋ ਪਈ ਤੇ ਕਹਿਣ ਲੱਗੀ, ਸਿਵਾਏ ਮਾਣਿਕ ਦੇ ਉਸਦਾ ਆਪਣਾ ਕੋਈ ਨਹੀਂ ਤੇ ਮਾਣਿਕ ਵੀ ਉਸਨੂੰ ਕੋਈ ਰਸਤਾ ਨਹੀਂ ਦੱਸਦਾ।

ਮਾਣਿਕ ਉਸ ਦਿਨ ਬਹੁਤ ਹੀ ਦੁਖੀ ਹੋਏ ਤੇ ਉਸ ਦਿਨ ਉਨ੍ਹਾਂ ਬਹੁਤ ਹੀ ਕਰੁਣਾਮਈ ਕਵਿਤਾ ਲਿਖੀ ਤੇ ਉਸਨੂੰ ਲੈ ਕੇ ਕਿਸੇ ਸਥਾਨਿਕ ਪੱਤਰ ਵਿਚ ਦੇਣ ਜਾ ਹੀ ਰਹੇ ਸਨ ਕਿ ਰਸਤੇ ਵਿਚ ਸੱਤੀ ਮਿਲੀ। ਉਹ ਬਹੁਤ ਘਬਰਾਈ ਹੋਈ ਸੀ ਤੇ ਰੋਂਦਿਆਂ ਰੋਂਦਿਆਂ ਉਸ ਦੀਆਂ ਅੱਖਾਂ ਸੁੱਜ ਗਈਆਂ ਸਨ। ਉਸਨੇ ਮਾਣਿਕ ਨੂੰ ਰੋਕ ਕੇ ਕਿਹਾ, "ਤੁਸੀਂ ਮੇਰੇ ਘਰ ਨਾ ਆਉਣਾ। ਚਮਨ ਠਾਕੁਰ ਤੁਹਾਡਾ ਕਤਲ ਕਰਨ 'ਤੇ ਤੁਲਿਆ ਹੋਇਆ ਹੈ। ਚੌਵ੍ਹੀਂ ਘੰਟੇ ਨਸ਼ੇ ਵਿਚ ਧੁੱਤ ਰਹਿੰਦਾ ਹੈ। ਤੁਹਾਨੂੰ ਮੇਰੀ ਮਾਂਗ ਦੀ ਕਸਮ ਹੈ। ਤੁਸੀਂ ਫ਼ਿਕਰ ਨਾ ਕਰਨਾ। ਮੇਰੇ ਕੋਲ ਚਾਕੂ ਰਹਿੰਦਾ ਹੈ ਅਤੇ ਫਿਰ ਕੋਈ ਮੌਕਾ ਪਿਆ ਤਾਂ ਤੁਸੀਂ ਤਾਂ ਹੋ ਹੀ। ਜਾਣਦੇ ਹੋ, ਉਹ ਬੁੱਢਾ ਪੋਪਲਾ ਮਹੇਸਰ ਮੇਰੇ ਨਾਲ ਵਿਆਹ ਕਰਨ ਲਈ ਕਹਿ ਰਿਹਾ ਹੈ।"

ਮਾਣਿਕ ਮੁੱਲਾ ਦਾ ਮਨ ਬਹੁਤ ਬੇਚੈਨ ਰਿਹਾ। ਕਈ ਵਾਰ ਉਨ੍ਹਾਂ ਨੇ ਚਾਹਿਆ ਕਿ ਸੱਤੀ ਵਲ ਜਾਣ ਪਰ ਸੱਚ ਇਹ ਹੈ ਕਿ ਨਸ਼ੇਬਾਜ਼ ਚਮਨ ਦਾ ਕੀ ਭਰੋਸਾ, ਇਕ ਹੀ ਹੱਥ ਹੈ ਪਰ ਸਿਪਾਹੀ ਦਾ ਹੱਥ ਹੈ।

ਇਸ ਦੌਰਾਨ ਇਕ ਗੱਲ ਹੋਰ ਹੋਈ। ਇਹ ਸਾਰਾ ਕਿੱਸਾ ਮਾਣਿਕ ਮੁੱਲਾ ਦੇ ਨਾਂ ਬਹੁਤ ਲੂਣ-ਮਿਰਚ ਨਾਲ ਫੈਲ ਗਿਆ ਤੇ ਮੁਹੱਲੇ ਦੀਆਂ ਕਈ ਬੁੱਢੀਆਂ ਨੇ ਆ ਕੇ ਬੀਜ ਛਿਲਦਿਆਂ ਮਾਣਿਕ ਦੀ ਭਰਜਾਈ ਨੂੰ ਕਹਾਣੀ ਸੁਣਾਈ ਤੇ ਤਾਕੀਦ ਕੀਤੀ ਕਿ ਉਸਦਾ ਵਿਆਹ ਕਰ ਦੇਣਾ ਚਾਹੀਦਾ ਹੈ। ਕਈਆ ਨੇ ਤਾਂ ਆਪਣੇ ਰਿਸ਼ਤੇਦਾਰਾਂ ਦੀਆਂ ਸੁੰਦਰ ਸੁਸ਼ੀਲ ਕੁੜੀਆਂ ਤਕ ਦੱਸੀਆਂ। ਭਰਜਾਈ ਨੇ ਥੋੜ੍ਹਾ ਆਪਣੇ ਵਲੋਂ ਵੀ ਜੋੜ ਕੇ ਪੂਰਾ ਕਿੱਸਾ ਭਰਾ ਨੂੰ ਦੱਸਿਆ ਤੇ ਭਰਾ ਨੇ ਦੂਜੇ ਦਿਨ ਮਾਣਿਕ ਨੂੰ ਬੁਲਾ ਕੇ ਸਮਝਾਇਆ ਕਿ ਉਨ੍ਹਾਂ ਨੂੰ ਮਾਣਿਕ ਉਤੇ ਪੂਰਾ ਭਰੋਸਾ ਹੈ, ਪਰ ਮਾਣਿਕ ਹੁਣ ਬੱਚਾ ਨਹੀਂ ਰਿਹਾ, ਉਸਨੂੰ ਦੁਨੀਆ ਵੇਖ ਕੇ ਚਲਣਾ ਚਾਹੀਦਾ ਹੈ। ਇਨ੍ਹਾਂ ਛੋਟੇ ਲੋਕਾਂ ਨੂੰ ਮੂੰਹ ਲਾਉਣ ਦਾ ਕੋਈ ਫ਼ਾਇਦਾ ਨਹੀਂ। ਇਹ ਸਾਰੇ ਗੰਦੇ ਤੇ ਕਮੀਨੇ ਕਿਸਮ ਦੇ ਹੁੰਦੇ ਹਨ। ਮਾਣਿਕ ਦੇ ਖ਼ਾਨਦਾਨ ਦਾ ਏਨਾ ਨਾਂ ਹੈ। ਮਾਣਿਕ ਆਪਣੇ ਭਰਾ ਸਨੇਹ ਕਾਰਣ ਬੜੇ ਰੋਏ ਤੇ ਉਨ੍ਹਾਂ ਨੇ ਵਾਅਦਾ ਕੀਤਾ ਕਿ ਹੁਣ ਉਹ ਇਨ੍ਹਾਂ ਲੋਕਾਂ ਨਾਲ ਨਹੀਂ ਘੁੱਲਣ-ਮਿਲਣਗੇ।

ਦੋ ਤਿੰਨ ਵਾਰੀ ਸੱਤੀ ਆਈ ਪਰ ਮਾਣਿਕ ਮੁੱਲਾ ਆਪਣੇ ਘਰੋਂ ਬਾਹਰ ਨਾ ਨਿਕਲੇ ਤੇ ਅਖਵਾ ਦਿੱਤਾ ਨਹੀਂ ਹਨ। ਮਾਣਿਕ ਅਕਸਰ ਜਮਨਾ ਦੇ ਘਰ ਜਾਇਆ ਕਰਦੇ ਸਨ ਤੇ ਇਕ ਦਿਨ ਜਮਨਾ ਦੇ ਦਰਵਾਜ਼ੇ ਉਤੇ ਸੱਤੀ ਮਿਲੀ। ਮਾਣਿਕ ਕੁਝ ਨਾ ਬੋਲੇ ਤਾਂ ਸੱਤੀ

ਰੋ ਕੇ ਕਹਿਣ ਲੱਗੀ, "ਨਸੀਬ ਰੁੱਸ ਗਿਆ ਤੇ ਤੁਸੀਂ ਵੀ ਸਾਥ ਛੱਡ ਦਿੱਤਾ। ਕੀ ਗ਼ਲਤੀ ਹੋ ਗਈ ਮੇਰੇ ਕੋਲੋਂ?" ਮਾਣਿਕ ਨੇ ਘਬਰਾ ਕੇ ਚੁਫੇਰੇ ਵੇਖਿਆ। ਭਰਾ ਦੇ ਦਫ਼ਤਰੋਂ ਮੁੜਨ ਦਾ ਵੇਲਾ ਹੋ ਗਿਆ ਸੀ। ਸੱਤੀ ਉਸਦੀ ਘਬਰਾਹਟ ਸਮਝ ਗਈ। ਇਕ ਪੱਲ ਲਈ ਉਨ੍ਹਾਂ ਵਲ ਬੜੀਆਂ ਅਜੀਬ ਨਜ਼ਰਾਂ ਨਾਲ ਦੇਖਦੀ ਰਹੀ, ਫਿਰ ਕਹਿਣ ਲੱਗੀ, "ਘਬਰਾਓ ਨਾ ਮਾਣਿਕ ਅਸੀਂ ਜਾ ਰਹੇ ਹਾਂ।" ਤੇ ਹੰਝੂ ਪੂੰਝ ਕੇ ਹੌਲੀ ਹੌਲੀ ਚਲੀ ਗਈ।

ਉਨ੍ਹਾਂ ਦਿਨਾਂ ਵਿਚ ਭਰਜਾਈ ਤੇ ਮਾਣਿਕ ਦੇ ਵਿਚਕਾਰ ਅਕਸਰ ਝਗੜਾ ਹੋਇਆ ਕਰਦਾ ਸੀ ਕਿਉਂਕਿ ਭਰਾ-ਭਰਜਾਈ ਸਾਫ਼ ਕਹਿ ਚੁੱਕੇ ਸਨ ਕਿ ਮਾਣਿਕ ਨੂੰ ਕਿੱਧਰੇ ਨੌਕਰੀ ਕਰ ਲੈਣੀ ਚਾਹੀਦੀ ਹੈ। ਪੜ੍ਹਨ ਦੀ ਕੋਈ ਲੋੜ ਨਹੀਂ। ਪਰ ਮਾਣਿਕ ਪੜ੍ਹਨਾ ਚਾਹੁੰਦੇ ਸਨ। ਭਰਜਾਈ ਨੇ ਇਕ ਦਿਨ ਜਦੋਂ ਬਹੁਤ ਲਾਹ ਪਾਹ ਕੀਤੀ ਤਾਂ ਮਾਣਿਕ ਉਦਾਸ ਹੋ ਕੇ ਇਕ ਬਾਗ਼ ਵਿਚ ਜਾ ਕੇ ਬੋਹੜ ਦੇ ਥੱਲੇ ਬੈਂਚ 'ਤੇ ਬੈਠ ਗਏ ਤੇ ਸੋਚਣ ਲੱਗੇ ਕਿ ਹੁਣ ਕੀ ਕਰਨਾ ਚਾਹੀਦਾ ਹੈ।

ਥੋੜ੍ਹੀ ਦੇਰ ਬਾਅਦ ਉਨ੍ਹਾਂ ਨੂੰ ਕਿਸੇ ਨੇ ਬੁਲਾਇਆ ਤਾਂ ਦੇਖਿਆ ਸਾਹਮਣੇ ਸੱਤੀ ਹੈ। ਬਿਲਕੁਲ ਸ਼ਾਂਤ, ਮੁਰਦੇ ਵਾਂਗ ਚਿੱਟੇ ਚਿਹਰਾ, ਭਾਵਹੀਣ ਅੱਖਾਂ। ਆਈ ਤੇ ਆ ਕੇ ਪੈਰਾਂ ਪਾਸ ਜ਼ਮੀਨ ਤੇ ਬੈਠ ਗਈ ਤੇ ਬੋਲੀ, "ਆਖ਼ਿਰ ਜੋ ਸਭ ਚਾਹੁੰਦੇ ਸਨ, ਉਹ ਹੋ ਗਿਆ।"

ਮਾਣਿਕ ਦੇ ਪੁੱਛਣ ਤੇ ਉਸਨੇ ਦੱਸਿਆ ਕਿ ਕੱਲ੍ਹ ਰਾਤ ਨੂੰ ਚਮਨ ਠਾਕੁਰ ਦੇ ਨਾਲ ਮਹੇਸਰ ਦਲਾਲ ਆਇਆ। ਦੋਨੋਂ ਬੜੀ ਰਾਤ ਤਕ ਬੈਠ ਕੇ ਸ਼ਰਾਬ ਪੀਂਦੇ ਰਹੇ। ਅਚਾਨਕ ਮਹੇਸਰ ਦਲਾਲ ਤੋਂ ਬਹੁਤ ਸਾਰੇ ਰੁਪਇਆਂ ਦੀ ਥੈਲੀ ਚਮਨ ਠਾਕੁਰ ਉਠਾ ਕੇ ਬਾਹਰ ਚਲਾ ਗਿਆ ਤੇ ਮਹੇਸਰ ਆ ਕੇ ਸੱਤੀ ਨਾਲ ਇਹੋ ਜਿਹੀਆਂ ਗੱਲਾਂ ਕਰਨ ਲੱਗ ਪਿਆ ਜਿਸ ਨੂੰ ਸੁਣ ਕੇ ਸੱਤੀ ਦਾ ਸਾਰਾ ਸਰੀਰ ਸੁਲਗਣ ਲੱਗ ਪਿਆ। ਸੱਤੀ ਬਾਹਰ ਦੇ ਦਰਵਾਜ਼ੇ ਵਲ ਵਧੀ ਤਾਂ ਦੇਖਿਆ ਚਮਨ ਉਸਨੂੰ ਬਾਹਰੋਂ ਬੰਦ ਕਰਕੇ ਚਲਾ ਗਿਆ ਹੈ। ਸੱਤੀ ਨੇ ਫ਼ੌਰਨ ਆਪਣਾ ਚਾਕੂ ਕੱਢਿਆ ਤੇ ਮਹੇਸਰ ਦਲਾਲ ਨੂੰ ਇਕ ਧੱਕਾ ਦਿੱਤਾ ਤੇ ਮਹੇਸਰ ਦਲਾਲ ਲੁੜਕ ਗਿਆ। ਇਕ ਤਾਂ ਬੁੱਢਾ, ਦੂਜਾ ਸ਼ਰਾਬ ਵਿਚ ਗੁੱਟ ਅਤੇ ਸੱਤੀ ਜਦੋਂ ਚਾਕੂ ਲੈ ਕੇ ਉਨ੍ਹਾਂ ਦੀ ਧੌਣ ਉਤੇ ਚੜ੍ਹ ਬੈਠੀ ਤਾਂ ਉਨ੍ਹਾਂ ਦਾ ਸਾਰਾ ਨਸ਼ਾ ਲੱਥ ਗਿਆ ਤਾਂ ਬੋਲਿਆ, "ਮਾਰ ਦੇ ਮੈਨੂੰ, ਮੈਂ ਉਫ਼ ਵੀ ਨਾ ਕਰਾਂਗਾ। ਮੈਂ ਤੇਰੇ 'ਤੇ ਹੱਥ ਨਹੀਂ ਚੁੱਕਾਂਗਾ। ਪਰ ਮੈਂ ਨਕਦ ਪੰਜ ਸੌ ਰੁਪਿਆ ਦਿੱਤਾ ਹੈ। ਮੈਂ ਬਾਲ-ਬੱਚੇਦਾਰ ਆਦਮੀ ਮਰ ਜਾਵਾਂਗਾ ਤੇ ਉਸ ਤੋਂ ਬਾਅਦ ਹਿਚਕੀਆਂ ਲੈ ਲੈ ਕੇ ਰੋਣ ਲੱਗ ਪਿਆ। ਅਤੇ ਫਿਰ ਉਸਨੇ ਉਹ ਕਾਗਜ਼ ਵਿਖਾਇਆ ਜਿਸ ਉਤੇ ਚਮਨ ਠਾਕੁਰ ਨੇ ਪੰਜ ਸੌ ਲੈ ਕੇ ਉਸ ਨਾਲ ਸੱਤੀ ਨੂੰ ਭੇਜਣ ਦੀ ਸ਼ਰਤ ਰੱਖੀ ਸੀ। ਮਹੇਸਰ ਰੋਣ ਲੱਗਾ ਅਤੇ ਸੱਤੀ ਦੇ ਜਿਵੇਂ ਕਿਸੇ ਨੇ ਸਾਹ ਸੂਤ ਲਏ ਹੋਣ। ਮਹੇਸਰ ਦੇ ਹੱਥ-ਪੈਰ ਫੁੱਲ ਗਏ। ਫਿਰ ਮਹੇਸਰ ਦਲਾਲ ਨੇ ਸਮਝਾਇਆ ਕਿ ਹੁਣ ਤਾਂ ਕਾਨੂੰਨੀ ਕਾਰਵਾਈ ਹੋ ਗਈ ਹੈ। ਫਿਰ ਮਹੇਸਰ ਦਲਾਲ ਸੁੱਖ ਨਾਲ ਰੱਖੇਗਾ ਵਗ਼ੈਰਾ-ਵਗ਼ੈਰਾ। ਪਰ ਸੱਤੀ ਮੁਰਦੇ ਵਾਂਗ ਪਈ ਰਹੀ। ਉਸਨੂੰ ਯਾਦ ਨਹੀਂ ਮਹੇਸਰ ਨੇ ਕੀ ਆਖਿਆ, ਉਸਨੂੰ ਯਾਦ ਨਹੀਂ ਕੀ ਹੋਇਆ।

ਸੱਤੀ ਚੁੱਪਚਾਪ ਨਜ਼ਰ ਨੀਵੀ ਕਰਕੇ, ਨਹੁੰਆਂ ਨਾਲ ਜ਼ਮੀਨ ਖੁਰਚਦੀ ਰਹੀ ਕੇ ਫਿਰ ਮੇਰੇ ਵਲ ਵੇਖ ਕੇ ਬੋਲੀ, "ਮਹੇਸਰ ਨੇ ਅੱਜ ਇਹ ਅੰਗੂਠੀ ਦਿੱਤੀ ਹੈ।" ਮਾਣਿਕ ਨੇ ਹੱਥ ਵਿਚ ਲੈ ਕੇ ਦੇਖਿਆ ਤਾਂ ਮੁਸਕਰਾਉਂਣ ਦਾ ਜਤਨ ਕਰਦੀ ਹੋਈ ਬੋਲੀ, "ਅਸਲੀ ਹੈ।"

ਮਾਣਿਕ ਚੁੱਪ ਰਹੇ। ਸੱਤੀ ਨੇ ਥੋੜ੍ਹੀ ਦੇਰ ਬਾਅਦ ਪੁੱਛਿਆ ਕਿ ਮਾਣਿਕ ਤੂੰ ਉਦਾਸ ਕਿਉਂ ਹੈਂ ਤਾਂ ਮਾਣਿਕ ਦੇ ਦੱਸਿਆ ਕਿ ਭਰਜਾਈ ਨਾਲ ਪੜ੍ਹਾਈ ਬਾਰੇ ਬਹਿਸ ਹੋ ਗਈ ਹੈ ਤਾਂ ਸੱਤੀ ਨੇ ਅੰਗੂਠੀ ਕੱਢ ਕੇ ਝੱਟਪਟ ਮਾਣਿਕ ਦੇ ਹੱਥ ਤੇ ਰੱਖ ਦਿੱਤੀ ਅਤੇ ਆਖਿਆ ਕਿ ਇਸ ਨਾਲ ਉਹ ਫ਼ੀਸ ਜਮ੍ਹਾ ਕਰਾ ਦੇਵੇ। ਅੱਗੇ ਦੀ ਗੱਲ ਸੱਤੀ 'ਤੇ ਛਡ ਦੇਵੇ। ਮਾਣਿਕ ਨੇ ਇਹ ਸਵੀਕਾਰ ਨਾ ਕੀਤਾ ਤਾਂ ਪਲ ਭਰ ਸੱਤੀ ਚੁੱਪ ਰਹੀ ਫਿਰ ਅਚਾਨਕ ਕਹਿਣ ਲੱਗੀ, "ਮੈਂ ਸਮਝ ਗਈ। ਹੁਣ ਤੁਸੀਂ ਮੇਰੇ ਕੋਲੋਂ ਕੁਝ ਨਹੀਂ ਲਵੋਗੇ। ਪਰ ਦੱਸੋ ਮੈਂ ਕੀ ਕਰਾਂ? ਮੈਨੂੰ ਕੋਈ ਵੀ ਤਾਂ ਨਹੀਂ ਦੱਸਦਾ। ਮੈਂ ਤੁਹਾਡੇ ਪੈਰੀਂ ਪੈਂਦੀ ਹਾਂ। ਮੈਨੂੰ ਕੋਈ ਰਸਤਾ ਦੱਸੋ? ਕੋਈ ਰਸਤਾ - ਤੁਸੀਂ ਜੋ ਕਹੋਗੇ ਮੈਂ ਹਰ ਤਰ੍ਹਾਂ ਤਿਆਰ ਹਾਂ।" ਤੇ ਸਚਮੁੱਚ ਸੱਤੀ ਜੋ ਹੁਣ ਤਕ ਪੱਥਰ ਵਾਂਗ ਪ੍ਰਾਣਹੀਨ ਬੈਠੀ ਸੀ, ਪੈਰ ਫੜ ਕੇ ਫੁੱਟ-ਫੁੱਟ ਕੇ ਰੋ ਪਈ। ਮਾਣਿਕ ਘਬਰਾ ਕੇ ਉਠੇ ਪਰ ਉਹਨੇ ਪੈਰਾਂ ਤੇ ਸਿਰ ਰੱਖ ਦਿੱਤਾ ਅਤੇ ਏਨਾ ਰੋਈ, ਏਨਾ ਰੋਈ ਕਿ ਕੁਝ ਨਾ ਪੁੱਛੋ। ਪਰ ਮਾਣਿਕ ਨੇ ਕਿਹਾ ਕਿ ਹੁਣ ਉਨ੍ਹਾਂ ਨੂੰ ਦੇਰ ਹੋ ਰਹੀ ਹੈ ਤਾਂ ਉਹ ਚੁੱਪਚਾਪ ਉੱਠੀ ਤੇ ਚਲੀ ਗਈ।

ਇਕ ਵਾਰ ਫਿਰ ਉਹ ਮਿਲੀ ਤੇ ਮਾਣਿਕ ਮੁੱਲਾ ਉਸ ਦਿਨ ਉਦਾਸ ਸਨ ਕਿਉਂਕਿ ਜੁਲਾਈ ਆ ਗਿਆ ਸੀ ਤੇ ਉਨ੍ਹਾਂ ਦੇ ਦਾਖ਼ਲੇ ਬਾਰੇ ਕੁਝ ਨਿਸ਼ਚਿਤ ਨਹੀਂ ਹੋ ਸਕਿਆ ਸੀ। ਸੱਤੀ ਨੇ ਬਹੁਤ ਮਿੰਨਤ ਕਰਕੇ ਮਾਣਿਕ ਨੂੰ ਰੁਪਏ ਦਿੱਤੇ ਤਾਂਕਿ ਉਨ੍ਹਾਂ ਦਾ ਕੰਮ ਨਾ ਰੁਕੇ ਤੇ ਫਿਰ ਬਹੁਤ ਵਿਲਕ ਵਿਲਕ ਕੇ ਰੋਈ ਅਤੇ ਆਖਿਆ ਕਿ ਉਸਦੀ ਜ਼ਿੰਦਗੀ ਨਰਕ ਬਣ ਗਈ ਹੈ। ਉਸ ਨੂੰ ਕੋਈ ਰਾਹ ਨਹੀਂ ਦੱਸਦਾ। ਮਾਣਿਕ ਮੁੱਲਾ ਨੇ ਦਿਲਾਸੇ ਦਾ ਇਕ ਲਫ਼ਜ਼ ਵੀ ਨਾ ਕਿਹਾ, ਤਾਂ ਉਹ ਚੁੱਪ ਹੋ ਗਈ ਤੇ ਪੁੱਛਣ ਲੱਗੀ ਕਿ ਮਾਣਿਕ ਉਸ ਦੀਆਂ ਗੱਲਾਂ ਬੁਰੀਆਂ ਤਾਂ ਨਹੀਂ ਲੱਗਦੀਆਂ ਕਿਉਂਕਿ ਮਾਣਿਕ ਤੋਂ ਇਲਾਵਾ ਹੋਰ ਕੋਈ ਨਹੀਂ ਹੈ ਜਿਸਨੂੰ ਉਹ ਆਪਣਾ ਦੁੱਖ ਦੱਸ ਸਕੇ। ਤੇ ਮਾਣਿਕ ਤੋਂ ਪਤਾ ਨਹੀਂ ਕਿਉਂ ਉਹ ਕੋਈ ਵੀ ਗੱਲ ਛੁਪਾ ਨਹੀਂ ਸਕਦੀ। ਉਨ੍ਹਾਂ ਨੂੰ ਕਹਿ ਦੇਣ ਨਾਲ ਉਸਦਾ ਮਨ ਹਲਕਾ ਹੋ ਜਾਂਦਾ ਹੈ ਤੇ ਉਸਨੂੰ ਲੱਗਦਾ ਹੈ ਕਿ ਘੱਟ ਤੋਂ ਘੱਟ ਇਕ ਆਦਮੀ ਤਾਂ ਅਜਿਹਾ ਹੈ ਜਿਸਦੇ ਅੱਗੇ ਉਸਦੀ ਆਤਮਾ ਸਾਫ਼ ਤੇ ਨਿਹਕਲੰਕ ਹੈ।

ਮਾਣਿਕ ਦੇ ਸਾਹਮਣੇ ਕੋਈ ਰਸਤਾ ਨਹੀਂ ਸੀ ਤੇ ਸੱਚ ਇਹ ਹੈ ਕਿ ਭਰਾ ਦਾ ਕਹਿਣਾ ਵੀ ਉਨ੍ਹਾਂ ਨੂੰ ਠੀਕ ਲੱਗਦਾ ਸੀ ਕਿ ਮਾਣਿਕ ਦਾ ਤੇ ਇਨ੍ਹਾਂ ਲੋਕਾਂ ਦਾ ਕੀ ਮੁਕਾਬਲਾ. ਦੋਨਾਂ ਦੀ ਸੁਸਾਇਟੀ ਅਲੱਗ, ਮਰਯਾਦਾ ਅਲੱਗ. ਪਰ ਮਾਣਿਕ ਮੁੱਲਾ ਸੱਤੀ ਨੂੰ ਕੁਝ ਕਹਿ ਹੀ ਨਹੀਂ ਸਕਦੇ ਸਨ ਕਿਉਂਕਿ ਉਨ੍ਹਾਂ ਨੇ ਪੜ੍ਹਾਈ ਵੀ ਜਾਰੀ ਰਖਣੀ ਸੀ ਅਤੇ ਇਸੇ ਅੰਤਰਦਵੰਦ ਦੇ ਕਾਰਣ ਉਨ੍ਹਾਂ ਦੇ ਗੀਤਾਂ ਵਿਚ ਗੂੜ੍ਹੀ ਨਿਰਾਸ਼ਾ ਅਤੇ ਕੁੜੱਤਣ ਆਉਂਦੀ ਜਾ ਰਹੀ ਸੀ।

ਤੇ ਫਿਰ ਇਕ ਰਾਤ ਅਜੀਬ ਜਿਹੀ ਘਟਨਾ ਹੋਈ। ਮਾਣਿਕ ਮੁੱਲਾ ਸੌਂ ਰਹੇ ਸਨ ਕਿ ਅਚਾਨਕ ਕਿਸੇ ਨੇ ਉਨ੍ਹਾਂ ਨੂੰ ਜਗਾਇਆ ਤੇ ਉਨ੍ਹਾਂ ਨੇ ਅੱਖਾਂ ਖੋਲ੍ਹੀਆਂ ਤਾਂ ਸਾਹਮਣੇ ਦੇਖਿਆ ਸੱਤੀ ਖੜ੍ਹੀ ਹੈ! ਉਸਦੇ ਹੱਥ ਵਿਚ ਚਾਕੂ ਸੀ, ਉਸ ਦੀਆਂ ਲੰਮੀਆਂ-ਪਤਲੀਆਂ ਗੁਲਾਬੀ ਉਂਗਲੀਆਂ ਵਿਚ ਚਾਕੂ ਕੰਬ ਰਿਹਾ ਸੀ, ਚਿਹਰਾ ਆਵੇਸ਼ ਨਾਲ ਰੰਗਹੀਣ, ਨਿਰਾਸ਼ਾ ਨਾਲ ਨੀਲਾ, ਡਰ ਨਾਲ ਬੇਰੰਗ, ਬਗ਼ਲ ਵਿਚ ਇਕ ਛੋਟਾ ਜਿਹਾ ਬੈਗ ਸੀ ਜਿਸ ਵਿਚ ਗਹਿਣੇ ਤੇ ਰੁਪਏ ਭਰੇ ਸਨ। ਸੱਤੀ ਮਾਣਿਕ ਦੇ ਪੈਰਾਂ ਤੇ ਡਿੱਗ ਪਈ ਤੇ ਬੋਲੀ,

"ਕਿਸੇ ਤਰ੍ਹਾਂ ਚਮਨ ਠਾਕੁਰ ਤੋਂ ਛੁੱਟ ਕੇ ਆਈਂ ਹਾਂ। ਹੁਣ ਡੁੱਬ ਮਰਾਂਗੀ ਪਰ ਉਥੇ ਵਾਪਸ ਨਹੀਂ ਜਾਵਾਂਗੀ। ਤੁਸੀਂ ਕਿਧਰੇ ਲੈ ਚਲੋ। ਕਿਧਰੇ ਵੀ। ਮੈਂ ਕੰਮ ਕਰਾਂਗੀ। ਮਜ਼ਦੂਰੀ ਕਰ ਲਵਾਂਗੀ। ਤੁਹਾਡੇ ਭਰੋਸੇ ਚਲੀ ਆਈ ਹਾਂ।"

ਮਾਣਿਕ ਦਾ ਇਹ ਹਾਲ ਸੀ ਕਿ ਉਪਰ ਦਾ ਸਾਹ ਉਤੇ ਤੇ ਥੱਲੇ ਦਾ ਸਾਹ ਥੱਲੇ। ਕਵਿਤਾ-ਵਵਿਤਾ ਤਾਂ ਠੀਕ ਹੈ ਪਰ ਇਹ ਇੱਲਤ ਮਾਣਿਕ ਕਿਵੇਂ ਪਾਲਦੇ। ਅਤੇ ਫਿਰ ਭਰਾ ਤਾਂ ਭਰਾ ਸੀ ਭਰਜਾਈ ਵੀ ਉਨ੍ਹਾਂ ਤੋਂ ਸੱਤ ਕਦਮ ਅੱਗੇ। ਮਾਣਿਕ ਦੀ ਸਾਰੀ ਕਿਸਮਤ ਬਹੁਤ ਪਤਲੇ ਧਾਗੇ ਉਤੇ ਝੂਲ ਰਹੀ ਸੀ। ਪਰ ਆਖ਼ਿਰ ਦਿਮਾਗ਼ ਮਾਣਿਕ ਮੁੱਲਾ ਦਾ ਹੀ ਸੀ। ਕੰਮ ਹੋ ਤਾਂ ਗਿਆ। ਝੱਟਪਟ ਬੋਲੇ, "ਚੰਗਾ ਬੈਠ ਸੱਤੀ। ਮੈਂ ਹੁਣੇ ਤੇਰੇ ਨਾਲ ਚਲਾਂਗਾ।" ਉਧਰ ਪਹੁੰਚੇ ਭਰਾ ਦੇ ਕੋਲ। ਚੁੱਪਚਾਪ ਦੋ ਵਾਕਾਂ ਵਿਚ ਸਾਰੀ ਸਥਿਤੀ ਦੱਸ ਦਿਤੀ। ਭਰਾ ਨੇ ਕਿਹਾ, "ਉਸਨੂੰ ਬਿਠਾਓ, ਮੈਂ ਚਮਨ ਨੂੰ ਬੁਲਾ ਕੇ ਲਿਆਵਾਂ। ਮਾਣਿਕ ਗਏ ਤੇ ਸੱਤੀ ਛੇਤੀ ਨਿਕਲ ਚਲਣ ਲਈ ਜਿੰਨਾ ਜ਼ੋਰ ਦੇਵੇ ਕਿ ਕਿਧਰੇ ਮਹੇਸਰ ਦਲਾਲ ਜਾਂ ਚਮਨ ਹੀ ਨਾ ਆ ਜਾਣ, ਓਨਾ ਮਾਣਿਕ ਕਿਸੇ ਨਾ ਕਿਸੇ ਬਹਾਨੇ ਟਾਲਦੇ ਜਾਣ ਅਤੇ ਜਦੋਂ ਸੱਤੀ ਨੇ ਚਾਕੂ ਚਮਕਾ ਕੇ ਕਿਹਾ ਕਿ ਜੇ ਨਹੀਂ ਚਲੋਗੇ ਤਾਂ ਅੱਜ ਜਾਂ ਤਾਂ ਮੇਰੀ ਜਾਨ ਜਾਏਗੀ ਜਾਂ ਕਿਸੇ ਹੋਰ ਦੀ। ਤਾਂ ਮਾਣਿਕ ਮੁੱਲਾ ਦਾ ਰੋਮ-ਰੋਮ ਕੰਬ ਗਿਆ ਤੇ ਮਨ ਹੀ ਮਨ ਮਾਣਿਕ ਭਰਾ ਨੂੰ ਯਾਦ ਕਰਨ ਲੱਗ ਪਏ।

ਸੱਤੀ ਉਨ੍ਹਾਂ ਨੂੰ ਪੁੱਛਦੀ ਰਹੀ, "ਕਿੱਥੇ ਚਲੋਗੇ? ਕਿੱਥੇ ਠਹਿਰੋਗੇ? ਕਿੱਥੇ ਨੌਕਰੀ ਦਿਵਾਓਗੇ? ਮੈਂ ਇਕੱਲੀ ਨਹੀਂ ਰਹਾਂਗੀ।" ਏਨੇ ਵਿਚ ਇਕ ਹੱਥ ਵਿਚ ਲਾਠੀ ਚੁੱਕੀ ਮਹੇਸਰ ਤੇ ਇਕ ਵਿਚ ਲਾਲਟੈਣ ਲਈ ਚਮਨ ਠਾਕੁਰ ਆ ਪਹੁੰਚੇ ਤੇ ਪਿੱਛੇ ਪਿੱਛੇ ਭਰਾ ਤੇ ਭਰਜਾਈ। ਸੱਤੀ ਨੂੰ ਦੇਖਦਿਆਂ ਹੀ ਨਾਗਣ ਵਾਂਗ ਉਛਲ ਕੇ ਕੋਨੇ ਵਿਚ ਚਿਪਕ ਗਈ ਤੇ ਪਲ ਭਰ ਵਿਚ ਸਥਿਤੀ ਸਮਝ ਕੇ ਚਾਕੂ ਖੋਲ੍ਹ ਕੇ ਮਾਣਿਕ ਵੱਲ ਉਲਰੀ- "ਦਗ਼ਾਬਾਜ਼! ਕਮੀਨੇ!" ਪਰ ਭਰਾ ਨੇ ਝੱਟਪਟ ਮਾਣਿਕ ਮੁੱਲਾ ਨੂੰ ਖਿੱਚ ਲਿਆ, ਮਹੇਸਰ ਦਲਾਲ ਨੇ ਸੱਤੀ ਨੂੰ ਦਬੋਚਿਆ ਤੇ ਭਰਜਾਈ ਚੀਕ ਕੇ ਭੱਜੀ।

ਉਸ ਤੋਂ ਬਾਅਦ ਕਮਰੇ ਵਿਚ ਭਿਆਨਕ ਦ੍ਰਿਸ਼ ਰਿਹਾ। ਸੱਤੀ ਕਾਬੂ ਵਿਚ ਹੀ ਨਹੀਂ ਆ ਰਹੀ ਸੀ, ਪਰ ਜਦੋਂ ਚਮਨ ਠਾਕੁਰ ਨੇ ਆਪਣੇ ਇਕ ਹੀ ਫ਼ੌਜੀ ਹੱਥ ਨਾਲ ਪਟੜਾ ਚੁੱਕ ਤੇ ਸੱਤੀ ਨੂੰ ਮਾਰਿਆ ਤਾਂ ਉਹ ਬੇਹੋਸ਼ ਹੋ ਕੇ ਡਿਗ ਪਈ। ਇਸੇ ਅਵਸਥਾ ਵਿਚ ਸੱਤੀ ਦਾ ਚਾਕੂ ਉਥੇ ਹੀ ਰਹਿ ਗਿਆ ਤਾ ਉਸਦੇ ਗਹਿਣਿਆਂ ਦਾ ਬੈਗ ਵੀ ਪਤਾ ਨਹੀਂ ਕਿਥੇ ਗਿਆ। ਮਾਣਿਕ ਦਾ ਅਨੁਮਾਨ ਸੀ ਕਿ ਭਰਜਾਈ ਨੇ ਉਸਨੂੰ ਸੁਰੱਖਿਆ ਦੇ ਖ਼ਿਆਲ ਨਾਲ ਲਿਜਾ ਕੇ ਆਪਣੇ ਸੰਦੂਕ ਵਿਚ ਰੱਖ ਲਿਆ ਸੀ।

ਬੇਹੋਸ਼ ਸੱਤੀ ਨੂੰ ਭਰਾ ਤੇ ਮਹੇਸਰ ਚੁੱਕ ਕੇ ਉਸਦੇ ਘਰ ਪਹੁੰਚਾ ਆਏ ਅਤੇ ਮਾਣਿਕ ਮੁੱਲਾ ਡਰ ਦੇ ਮਾਰੇ ਭਰਾ ਦੇ ਕਮਰੇ ਵਿਚ ਸੁੱਤੇ।

ਦੂਜੇ ਦਿਨ ਚਮਨ ਠਾਕੁਰ ਦੇ ਘਰ ਵਿਚ ਕਾਫ਼ੀ ਇਕੱਠ ਸੀ ਕਿਉਂਕਿ ਘਰ ਖੁਲ੍ਹਾ ਪਿਆ ਸੀ, ਸਾਮਾਨ ਖਿਲਰਿਆ ਪਿਆ ਸੀ, ਤੇ ਚਮਨ ਠਾਕੁਰ ਤੇ ਸੱਤੀ ਦੋਨੋਂ ਗਾਇਬ ਸਨ। ਅਤੇ ਬਹੁਤ ਸਵੇਰੇ ਉਠ ਕੇ ਜੋ ਬੁੱਢੀਆ ਗੰਗਾ ਨਹਾਉਣ ਜਾਦੀਆਂ ਹਨ ਉਨ੍ਹਾਂ ਦਾ ਕਹਿਣਾ ਸੀ ਕਿ ਇਕ ਟਾਂਗਾ ਇਧਰੋ ਗਿਆ ਸੀ ਜਿਸ ਉਤੇ ਕੁਝ ਸਮਾਨ ਲੱਦਿਆ ਹੋਇਆ ਸੀ। ਚਮਨ ਠਾਕੁਰ ਬੈਠਿਆ ਸੀ ਤੇ ਅਗਲੀ ਸੀਟ ਉਤੇ ਚਿੱਟੀ ਚਾਦਰ ਨਾਲ ਢੱਕਿਆ

ਕੋਈ ਸੌਂ ਰਿਹਾ ਸੀ ਜਿਵੇਂ ਲਾਸ਼ ਹੋਵੇ।

ਲੋਕਾਂ ਦਾ ਕਹਿਣਾ ਸੀ ਕਿ ਚਮਨ ਤੇ ਮਹੇਸਰ ਨੇ ਮਿਲ ਕੇ ਰਾਤ ਨੂੰ ਸੱਤੀ ਦਾ ਗਲਾ ਘੁੱਟ ਦਿੱਤਾ ਸੀ।

# ਛੇਵੀਂ ਦੁਪਹਿਰ

## ਕ੍ਰਮ ਅਨੁਸਾਰ ਪਿਛਲੀ ਦੁਪਹਿਰ ਤੋਂ ਅੱਗੇ

ਸੱਤੀ ਦੀ ਮੌਤ ਨੇ ਮਾਣਿਕ ਮੁੱਲਾ ਦੇ ਕੱਚੇ ਕਵੀ-ਹਿਰਦੇ ਉਤੇ ਡੂੰਘੀ ਛਾਪ ਛੱਡੀ ਸੀ ਤੇ ਨਤੀਜਾ ਇਹ ਹੋਇਆ ਸੀ ਕਿ ਉਨ੍ਹਾਂ ਦੀਆਂ ਲਿਖਤਾਂ ਵਿਚ ਮੌਤ ਦੀ ਪ੍ਰਤੀਧੁਨੀ ਵਾਰ-ਵਾਰ ਸੁਣਾਈ ਪੈਂਦੀ ਸੀ।

ਇਸੇ ਦੌਰਾਨ ਉਨ੍ਹਾਂ ਦੇ ਭਰਾ ਦੀ ਬਦਲੀ ਹੋ ਗਈ ਅਤੇ ਭਰਜਾਈ ਉਨ੍ਹਾਂ ਨਾਲ ਚਲੀ ਗਈ ਅਤੇ ਘਰ ਮਾਣਿਕ ਦੀ ਦੇਖ-ਭਾਲ ਵਿਚ ਛੱਡ ਦਿੱਤਾ ਗਿਆ। ਮਾਣਿਕ ਨੂੰ ਇਕੱਲਿਆਂ, ਘਰ ਵਿਚ ਬਹੁਤ ਡਰ ਲੱਗਦਾ ਸੀ ਤੇ ਅਕਸਰ ਲੱਗਦਾ ਸੀ ਕਿ ਜਿਵੇਂ ਉਹ ਕੰਗਾਲਾਂ ਦੇ ਸੁੰਨਸਾਨ ਘਰ ਆ'ਗਿਆ ਹੋਵੇ। ਉਸ ਨੂੰ ਪੜ੍ਹਨ ਦਾ ਸ਼ੌਕ ਸੀ ਪਰ ਹੁਣ ਪੜ੍ਹਨ ਵਿਚ ਉਸ ਦਾ ਮਨ ਹੀ ਨਹੀਂ ਲੱਗਦਾ ਸੀ। ਉਨ੍ਹਾਂ ਦੀ ਜ਼ੇਬ ਵੀ ਭਰਾ ਦੇ ਜਾਣ ਨਾਲ ਬਿਲਕੁਲ ਖ਼ਾਲੀ ਹੋ ਗਈ ਸੀ ਤੇ ਉਹ ਕੋਈ ਇਹੋ ਜਿਹੀ ਨੌਕਰੀ ਢੂੰਡ ਰਹੇ ਸਨ, ਜਿਸ ਵਿਚ ਉਹ ਨੌਕਰੀ ਦੇ ਨਾਲ-ਨਾਲ ਪੜ੍ਹਾਈ ਵੀ ਕਾਇਮ ਰੱਖ ਸਕਣ। ਇਨ੍ਹਾਂ ਸਾਰੀਆਂ ਪਰਿਸਥਿਤੀਆਂ ਨੇ ਮਿਲ ਕੇ ਉਨ੍ਹਾਂ ਦੇ ਦਿਲ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ ਸੀ ਅਤੇ ਪਤਾ ਨਹੀਂ ਕਿਸ ਰਹੱਸਮਈ ਅਧਿਆਤਮਕ ਕਾਰਣ ਤੋਂ, ਉਹ ਆਪਣੇ ਆਪ ਨੂੰ ਸੱਤੀ ਦੀ ਮੌਤ ਦਾ ਜ਼ਿੰਮੇਵਾਰ ਸਮਝਣ ਲੱਗ ਪਏ ਸਨ। ਉਨ੍ਹਾਂ ਦੇ ਮਨ ਦੀ ਹੌਲੀ ਹੌਲੀ, ਇਹ ਹਾਲਤ ਹੋ ਗਈ ਕਿ ਉਨ੍ਹਾਂ ਨੂੰ ਮੁਹੱਲਾ ਛੱਡ ਕੇ ਅਜਿਹੀਆਂ ਥਾਵਾਂ ਚੰਗੀਆਂ ਲੱਗਣ ਲੱਗ ਪਈਆਂ ਜਿਵੇਂ ਦੂਰ ਕਿਧਰੇ ਸੁੰਨਸਾਨ ਪਿੱਪਲ ਦੀ ਛਾਂ, ਭਿਆਨਕ ਉਜਾੜ ਕਬਰਾਂ ਅਤੇ ਖੰਡਰ ਆਦਿ। ਉਨ੍ਹਾਂ ਨੂੰ ਚਾਨਣੀ ਵਿਚ ਕੱਫ਼ਣ ਦਿਖਾਈ ਦੇਣ ਲੱਗ ਪਏ ਤੇ ਧੁੱਪ ਵਿਚ ਪ੍ਰੇਮਿਕਾ ਦੀ ਚਿਤਾ ਦੀਆਂ ਲਾਟਾਂ।

ਉਦੋਂ ਤਕ ਮਾਣਿਕ ਮੁੱਲਾ ਨਾਲ ਏਨੀ ਨੇੜਤਾ ਨਹੀਂ ਹੋਈ ਸੀ, ਇਸ ਲਈ ਇਸ ਤਰ੍ਹਾਂ ਦੀਆਂ ਬੈਠਕਾਂ ਨਹੀਂ ਜੰਮਦੀਆਂ ਸਨ ਅਤੇ ਦਿਨ ਭਰ ਭਟਕਣ ਤੋਂ ਬਾਅਦ ਮਾਣਿਕ ਅਕਸਰ ਚਾਹ-ਘਰਾਂ ਵਿਚ ਜਾ ਕੇ ਬੈਠਿਆ ਕਰਦੇ ਸਨ। ਚਾਹ-ਘਰਾਂ ਦੀ ਚਹਿਲ-ਪਹਿਲ ਨਾਲ ਥੋੜ੍ਹਾ ਜਿਹਾ ਮਨ ਪਰਚ ਜਾਂਦਾ ਹੈ।

(ਪਰ ਇਹ ਮੈਂ ਦੱਸ ਦੇਵਾਂ ਕਿ ਮਾਣਿਕ ਮੁੱਲਾ ਦਾ ਇਹ ਖ਼ਿਆਲ ਬਿਲਕੁਲ ਗ਼ਲਤ ਸੀ ਕਿ ਸੱਤੀ ਦੀ ਮੌਤ ਹੋ ਗਈ ਹੈ। ਸੱਤੀ ਸਿਰਫ਼ ਬੇਹੋਸ਼ ਹੋ ਗਈ ਸੀ ਤੇ ਉਸੇ ਹਾਲਤ ਵਿਚ ਚਮਨ ਠਾਕੁਰ ਉਸਨੂੰ ਟਾਂਗੇ ਉਤੇ ਲੈ ਗਏ ਸਨ ਕਿਉਂਕਿ ਬਦਨਾਮੀ ਦੇ ਡਰ ਤੋਂ ਮਹੇਸਰ ਦਲਾਲ ਨਹੀਂ ਚਾਹੁੰਦੇ ਸਨ ਕਿ ਉਹ ਲੋਕ ਇਕ ਪਲ ਵੀ ਮੁਹੱਲੇ ਵਿਚ ਰਹਿਣ। ਪਰ ਸੱਤੀ ਕਿੱਥੇ ਸੀ, ਇਸ ਦਾ ਪਤਾ ਮਾਣਿਕ ਨੂੰ ਬਾਅਦ ਵਿਚ ਲੱਗਾ।)

ਏਧਰ ਮਾਣਿਕ ਨੇ ਇਹ ਨਿਸ਼ਚਾ ਕਰ ਲਿਆ ਸੀ ਕਿ ਜੇ ਉਸ ਕਰਕੇ ਸੱਤੀ ਦਾ

ਜੀਵਨ ਬਰਬਾਦ ਹੋਇਆ ਹੈ, ਤਾਂ ਉਹ ਵੀ ਹਰ ਤਰ੍ਹਾਂ ਨਾਲ ਆਪਣਾ ਜੀਵਨ ਨਸ਼ਟ ਕਰਕੇ ਹੀ ਰਹਿਣਗੇ ਜਿਵੇਂ ਸ਼ਰਤ ਦੇ ਦੇਵਦਾਸ ਆਦਿ ਨੇ ਕੀਤਾ ਸੀ ਅਤੇ ਇਸ ਲਈ ਜੀਵਨ ਨਸ਼ਟ ਕਰਨ ਦੇ ਜਿੰਨੇ ਸਾਧਨ ਸਨ, ਉਨ੍ਹਾਂ ਨੂੰ ਉਹ ਕੰਮ ਵਿਚ ਲਿਆ ਰਹੇ ਸਨ। ਉਨ੍ਹਾਂ ਦੀ ਸਿਹਤ ਬਹੁਤ ਖ਼ਰਾਬ ਹੋ ਗਈ ਸੀ, ਉਨ੍ਹਾਂ ਦਾ ਸੁਭਾਅ ਬਹੁਤ ਅਸਮਾਜਿਕ, ਆਪਹੁਦਰਾ ਅਤੇ ਆਤਮਘਾਤੀ ਹੋ ਗਿਆ ਸੀ, ਪਰ ਉਨ੍ਹਾਂ ਨੂੰ ਪੂਰਾ ਸੰਤੋਸ਼ ਸੀ ਕਿਉਂਕਿ ਉਹ ਸੱਤੀ ਦੀ ਮੌਤ ਦਾ ਪ੍ਰਾਸ਼ਚਿਤ ਕਰ ਰਹੇ ਸਨ। ਉਨ੍ਹਾਂ ਦੀ ਆਤਮਾ ਨੂੰ, ਉਨ੍ਹਾਂ ਦੇ ਵਿਅਕਤਿਤਵ ਨੂੰ ਤੇ ਉਨ੍ਹਾਂ ਦੀ ਪ੍ਰਤਿਭਾ ਨੂੰ ਸੂਤਕ ਲੱਗਾ ਹੋਇਆ ਸੀ ਤੇ ਸੂਤਕ ਦੀ ਅਵਸਥਾ ਵਿਚ ਹੋਰ ਹੋ ਵੀ ਕੀ ਸਕਦਾ ਹੈ।

ਅਕਸਰ ਉਨ੍ਹਾਂ ਦੇ ਮਿੱਤਰਾਂ ਨੇ ਉਨ੍ਹਾਂ ਨੂੰ ਸਮਝਾਇਆ ਕਿ ਆਦਮੀ ਵਿਚ ਜੀਵਨ ਦੇ ਪ੍ਰਤੀ ਅਟੱਲ ਵਿਸ਼ਵਾਸ ਹੋਣਾ ਚਾਹੀਦਾ ਹੈ। ਮੌਤ ਨਾਲ ਇਸ ਤਰ੍ਹਾਂ ਦਾ ਮੋਹ ਤਾਂ ਕੇਵਲ ਕਾਇਰਤਾ ਤੇ ਪਾਗਲਪਨ ਦੇ ਲੱਛਣ ਹਨ, ਉਨ੍ਹਾਂ ਨੂੰ ਆਪਣੀ ਰਾਹ ਮੋੜਨੀ ਚਾਹੀਦੀ ਹੈ ਪਰ ਫਿਰ ਸੋਚਦੇ ਕਿ ਉਹ ਆਪਣੇ ਫ਼ਰਜ਼ ਦੇ ਰਾਹ ਤੋਂ ਭਟਕ ਰਹੇ ਹਨ ਅਤੇ ਉਨ੍ਹਾਂ ਦਾ ਫ਼ਰਜ਼ ਤਾਂ ਮੌਤ ਦੇ ਰਸਤੇ ਉਤੇ ਪੱਕੇ ਸਾਹਸ ਨਾਲ ਵਧਦੇ ਜਾਣਾ ਹੈ। ਇਸ ਤਰ੍ਹਾਂ ਦਾ ਵਿਚਾਰ ਆਉਂਦਿਆਂ ਹੀ ਹੌਲੀ ਹੌਲੀ ਉਨ੍ਹਾਂ ਦੀ ਸਥਿਤੀ ਉਸ ਬੰਦੇ ਵਰਗੀ ਹੋ ਗਈ ਜਿਸਨੂੰ ਦੁੱਖ-ਸੁੱਖ, ਮਿੱਤਰ-ਵੈਰੀ, ਰੌਸ਼ਨੀ-ਹਨੇਰੇ, ਸੱਚ ਤੇ ਝੂਠ ਵਿਚ ਫ਼ਰਕ ਨਹੀਂ ਜਾਪਦਾ, ਜੋ ਸਮੇਂ ਤੇ ਦਿਸ਼ਾ ਦੇ ਬੰਧਨ ਤੋਂ ਛੁਟਕਾਰਾ ਪਾ ਕੇ ਧਰਤੀ ਉਤੇ ਬੰਧਨਾਂ ਵਿਚ ਬੱਝੇ ਜੀਵਾਂ ਵਿਚਕਾਰ ਮੁਕਤ ਆਤਮਾਵਾਂ ਵਾਂਗ ਵਿਚਰਦੇ ਹਨ। ਸਮਾਜਿਕ ਜੀਵਨ ਉਨ੍ਹਾਂ ਨੂੰ ਵਾਰ-ਵਾਰ ਆਪਣੇ ਸ਼ਿਕੰਜੇ ਵਿਚ ਕੱਸਣ ਦਾ ਜਤਨ ਕਰਦਾ ਸੀ ਪਰ ਉਹ ਪ੍ਰੇਮ ਤੋਂ ਇਲਾਵਾ ਸਾਰੀਆਂ ਚੀਜ਼ਾਂ ਨੂੰ ਸਾਰਹੀਣ ਸਮਝਦੇ ਸਨ, ਭਾਵੇਂ ਉਹ ਆਰਥਿਕ ਪ੍ਰਸ਼ਨ ਹੋਵੇ ਜਾਂ ਰਾਜਨੀਤਕ ਅੰਦੋਲਨ, ਮੋਤੀਹਾਰੀ ਦਾ ਅਕਾਲ ਹੋਵੇ, ਜਾਂ ਭੋਰੀਆ ਦੀ ਲੜਾਈ, ਸ਼ਾਂਤੀ ਦੀ ਅਪੀਲ ਹੋਵੇ ਜਾਂ ਸਭਿਆਚਾਰਕ ਸੁਆਧੀਨਤਾ ਦਾ ਐਲਾਨਨਾਮਾ। ਸਿਰਫ਼ ਪ੍ਰੇਮ ਸੱਚ ਹੈ, ਪ੍ਰੇਮ ਜੋ ਰਸ ਹੈ, ਰਸ ਜੋ ਬ੍ਰਹਮ। (ਰਸੋ ਵੈਸ: ਦੇਖੋ ਬ੍ਰਿਹਦਾਰਣੈਕ ........)।

ਤੇ ਇਸ ਸਵੈ-ਸਵੀਕਾਰ ਮਰਨ ਸਥਿਤੀ ਤੋਂ ਹੋਇਆ ਇਹ ਕਿ ਉਨ੍ਹਾਂ ਦੇ ਗੀਤਾਂ ਵਿਚ ਬੇਹੱਦ ਕਰੁਣਾ, ਦਰਦ ਅਤੇ ਨਿਰਾਸ਼ਾ ਆ ਗਈ ਤੇ ਚੂੰਕਿ ਇਸ ਪੀੜ੍ਹੀ ਦੇ ਹਰ ਵਿਅਕਤੀ ਦੇ ਦਿਲ ਵਿਚ ਕਿਧਰੇ ਨਾ ਕਿਧਰੇ ਮਾਣਿਕ ਮੁੱਲਾ ਤੇ ਦੇਵਦਾਸ ਦੋਨਾਂ ਦਾ ਅੰਸ਼ ਹੈ, ਇਸ ਲਈ ਲੋਕ ਝੂਮ-ਝੂਮ ਜਾਂਦੇ ਸਨ। ਭਾਵੇਂ ਉਹ ਸਾਰੇ ਦੇ ਸਾਰੇ ਜ਼ਿਆਦਾ ਚਤੁਰ ਸਨ, ਮੌਤ-ਗੀਤਾਂ ਦੀ ਪ੍ਰਸ਼ੰਸਾ ਕਰਨ ਤੋਂ ਬਾਅਦ ਆਪਣੇ ਆਪਣੇ ਕੰਮਾਂ ਵਿਚ ਲੱਗ ਜਾਂਦੇ ਸਨ। ਪਰ ਮਾਣਿਕ ਮੁੱਲਾ ਜ਼ਰੂਰ ਅਜਿਹਾ ਅਨੁਭਵ ਕਰਦੇ ਸਨ ਜਿਵੇਂ ਇਹ ਉਡਦੇ ਹੋਏ ਚਕੋਰ ਦੇ ਟੁੱਟੇ ਹੋਏ ਖੰਭ ਹਨ ਅਤੇ ਜੋ ਹਵਾ ਦੇ ਹਰ ਹਲਕੇ ਜਿਹੇ ਬੁੱਲੇ ਦੇ ਜ਼ੋਰ ਨਾਲ ਆਪਣੇ ਰਾਹ ਤੋਂ ਭਟਕ ਜਾਂਦੇ ਹਨ। ਸੱਚ ਤਾਂ ਇਹ ਹੈ ਕਿ ਇਨ੍ਹਾਂ ਦੀ ਨਾ ਕੋਈ ਦਿਸ਼ਾ ਹੈ, ਨਾ ਪੱਖ, ਨਾ ਮੰਜ਼ਿਲ, ਨਾ ਜਤਨ ਤੇ ਨਾ ਕੋਈ ਪ੍ਰਗਤੀ ਕਿਉਂਕਿ ਪਤਨ ਦੇ ਥੱਲੇ ਡਿਗਣ ਨੂੰ ਪ੍ਰਗਤੀ ਤਾਂ ਨਹੀਂ ਕਹਿੰਦੇ।

ਇਸੇ ਵੇਲੇ ਮਾਣਿਕ ਮੁੱਲਾ ਤੋਂ ਮੈਂ ਪੁੱਛਿਆ ਕਿ ਆਖ਼ਿਰ ਉਸ ਪਰਿਸਥਿਤੀ ਤੋਂ ਕਦੀ ਤੁਹਾਡਾ ਮਨ ਨਹੀਂ ਅੱਕਦਾ ਸੀ। ਉਹ ਬੋਲੇ (ਸ਼ਬਦ ਮੇਰੇ ਹਨ, ਅਰਥ ਉਨ੍ਹਾਂ ਦੇ) ਕਿ

- "ਅੱਕਦਾ ਕਿਉਂ ਨਹੀਂ ਸੀ? ਅਕਸਰ ਮੈਂ ਅੱਕ ਜਾਂਦਾ ਸਾਂ ਤੇ ਕੁਝ ਇਹੋ ਜਿਹੇ ਕਰਤਬ ਕਰਦਾ ਸਾਂ ਕਿ ਮੈਂ ਵੀ ਚੌਂਕ ਜਾਂਦਾ ਸਾਂ ਅਤੇ ਦੂਜੇ ਵੀ ਚੌਂਕ ਜਾਂਦੇ ਸਨ। ਜਿਸ ਨਾਲ ਮੈਂ ਅਕਸਰ ਆਪਣੇ ਆਪ ਨੂੰ ਹੀ ਵਿਸ਼ਵਾਸ ਦੁਆਇਆ ਕਰਦਾ ਸਾਂ ਕਿ ਮੈਂ ਜੀਵਿਤ ਹਾਂ, ਕ੍ਰਿਆਸ਼ੀਲ ਹਾਂ। ਜਿਵੇਂ ਕਹਿ ਕੁਝ ਰਿਹਾ ਹਾਂ, ਕਹਿੰਦਿਆਂ ਕਹਿੰਦਿਆਂ ਕਰ ਕੁਝ ਹੋਰ ਗਿਆ। ਇਸਨੂੰ ਸੌੜੇ ਮਨ ਵਾਲੇ ਲੋਕ ਝੂਠ ਬੋਲਣਾ ਜਾਂ ਧੋਖਾ ਦੇਣਾ ਵੀ ਕਹਿ ਸਕਦੇ ਹਨ। ਪਰ ਇਹ ਸਭ ਸਿਰਫ ਦੂਜਿਆਂ ਨੂੰ ਚੌਂਕਾਉਣ ਲਈ ਸੀ, ਆਪਣੀ ਘਬਰਾਹਟ ਤੋਂ ਅੱਕ ਕੇ। ਤਿੱਖੀਆਂ ਗੱਲਾਂ ਕਰਨਾ, ਹਰ ਮਾਨਤਾ ਨੂੰ ਉਖਾੜ ਸੁੱਟਣ ਦੀ ਕੋਸ਼ਿਸ਼ ਕਰਨਾ ਇਹ ਸਭ ਮੇਰੇ ਮਨ ਦੀ ਉਸ ਪ੍ਰਵਿਰਤੀ ਤੋਂ ਪ੍ਰੇਰਿਤ ਸੀ ਜੋ ਮੇਰੇ ਅੰਦਰ ਦੀ ਜੜਤਾ ਤੇ ਖੋਖਲੇਪਨ ਦਾ ਪਰਿਣਾਮ ਸੀ।"

ਪਰ ਜਦੋਂ ਅਸਾਂ ਲੋਕਾਂ ਨੇ ਪੁੱਛਿਆ ਕਿ ਇਸ ਵਿਚ ਆਖ਼ਿਰ ਉਨ੍ਹਾਂ ਨੂੰ ਸੰਤੋਸ਼ ਕੀ ਮਿਲਦਾ ਸੀ ਤਾਂ ਉਹ ਕਹਿਣ ਲੱਗੇ, "ਮੈਂ ਮਹਿਸੂਸ ਕਰਦਾ ਸਾਂ ਕਿ ਮੈਂ ਹੋਰ ਲੋਕਾਂ ਤੋਂ ਥੋੜ੍ਹਾ ਵੱਖਰਾ ਹਾਂ। ਮੇਰਾ ਵਿਅਕਤਿਤਵ ਅਨੋਖਾ ਹੈ, ਅਦੁੱਤੀ ਹੈ ਤੇ ਸਮਾਜ ਮੈਨੂੰ ਸਮਝ ਨਹੀਂ ਸਕਦਾ। ਸਾਧਾਰਣ ਲੋਕ ਅਤਿ ਸਾਧਾਰਣ ਹਨ, ਮੇਰੀ ਪ੍ਰਤਿਭਾ ਦੀ ਪੱਧਰ ਤੋਂ ਬਹੁਤ ਥੱਲੇ ਹਨ, ਮੈਂ ਉਨ੍ਹਾਂ ਨੂੰ ਜਿਸ ਤਰ੍ਹਾਂ ਚਾਹਾਂ ਬਹਿਕਾ ਸਕਦਾ ਹਾਂ। ਮੈਨੂੰ ਆਪਣੇ ਵਿਅਕਤਿਤਵ ਦੇ ਪ੍ਰਤੀ ਇਕ ਬੇਲੋੜਾ ਮੋਹ, ਉਸਦੀਆਂ ਖ਼ਰਾਬੀਆਂ ਨੂੰ ਵੀ ਪ੍ਰਤਿਭਾ ਦਾ ਤੇਜ਼ ਸਮਝਣ ਦਾ ਭਰਮ ਤੇ ਆਪਣੀ ਅਸਮਾਜਿਕਤਾ ਨੂੰ ਵੀ ਆਪਣੀ ਈਮਾਨਦਾਰੀ ਸਮਝਣ ਦਾ ਬੇਲੋੜਾ ਦੰਭ ਆ ਗਿਆ ਸੀ। ਹੌਲੀ ਹੌਲੀ ਮੈਂ ਆਪਣੇ ਆਪ ਨੂੰ ਹੀ ਏਨਾ ਪਿਆਰ ਕਰਨ ਲੱਗ ਪਿਆ ਕਿ ਮੇਰੇ ਮਨ ਦੇ ਚਾਰੋਂ ਪਾਸੇ ਉਚੀਆਂ-ਉਚੀਆਂ ਕੰਧਾਂ ਖੜੀਆਂ ਹੋ ਗਈਆਂ। ਅਤੇ ਮੈਂ ਆਪ ਹੀ ਆਪਣੇ ਅਹੰਕਾਰ ਵਿਚ ਬੰਦੀ ਹੋ ਗਿਆ ਪਰ ਇਸਦਾ ਨਸ਼ਾ ਮੇਰੇ 'ਤੇ ਏਨਾ ਤਿੱਖਾ ਸੀ ਕਿ ਮੈਂ ਕਦੀ ਆਪਣੀ ਅਸਲੀ ਸਥਿਤੀ ਪਛਾਣ ਨਾ ਸਕਿਆ।"

"ਤਾਂ ਤੁਸੀਂ ਇਸ ਮਨੋਸਥਿਤੀ ਤੋਂ ਕਿਵੇਂ ਮੁਕਤ ਹੋਏ?"

"ਅਸਲ ਵਿਚ ਇਕ ਦਿਨ ਬੜੀ ਅਜੀਬ ਪਰਿਸਥਿਤੀ ਵਿਚ ਇਹ ਰਹੱਸ ਮੇਰੇ 'ਤੇ ਖੁੱਲ੍ਹਿਆ ਕਿ ਸੱਤੀ ਜਿਊਂਦੀ ਹੈ ਅਤੇ ਹੁਣ ਉਸਦੇ ਮਨ ਵਿਚ ਮੇਰੇ ਲਈ ਪ੍ਰੇਮ ਦੀ ਥਾਂ ਤੇ ਡੂੰਘੀ ਘ੍ਰਿਣਾ ਹੈ। ਇਸਦਾ ਪਤਾ ਲੱਗਦਿਆਂ ਹੀ ਮੈਂ ਸੱਤੀ ਦੀ ਮੌਤ ਨੂੰ ਲੈ ਕੇ, ਜੋ ਵਿਅਰਥ ਦਾ ਤਾਣਾ-ਬਾਣਾ ਆਪਣੇ ਵਿਅਕਤਿਤਵ ਦੇ ਚਾਰੋਂ ਪਾਸੇ ਬੁਣਿਆ ਹੋਇਆ ਸੀ ਉਹ ਛਿੰਨ-ਭਿੰਨ ਹੋ ਗਿਆ ਤੇ ਮੈਂ ਫਿਰ ਇਕ ਸਵਰਥ ਸਾਧਾਰਣ ਵਿਅਕਤੀ ਵਾਂਗ ਹੋ ਗਿਆ।"

ਉਸ ਤੋਂ ਬਾਅਦ ਉਨ੍ਹਾਂ ਨੇ ਉਹ ਘਟਨਾ ਦੱਸੀ :

ਜਿਨ੍ਹਾਂ ਚਾਰ-ਘਰਾਂ ਵਿਚ ਉਹ ਜਾਂਦੇ ਸਨ ਉਨ੍ਹਾਂ ਦੇ ਚਾਰੋਂ ਪਾਸੇ ਅਕਸਰ ਭਿਖਾਰੀ ਘੁੰਮਿਆ ਕਰਦੇ ਸਨ। ਉਹ ਚਾਹ ਪੀ ਕੇ ਬਾਹਰ ਨਿਕਲਦੇ ਕਿ ਭਿਖਾਰੀ ਉਨ੍ਹਾਂ ਨੂੰ ਘੇਰ ਲੈਂਦੇ।

ਇਕ ਦਿਨ ਉਨ੍ਹਾਂ ਨੇ ਇਕ ਨਵੇਂ ਭਿਖਾਰੀ ਨੂੰ ਦੇਖਿਆ। ਲੱਕੜੀ ਦੀ ਇਕ ਛੋਟੀ ਜਿਹੀ ਗੱਡੀ ਵਿਚ ਉਹ ਬੈਠਾ ਸੀ। ਉਸਦਾ ਇਕ ਹੱਥ ਕੱਟਿਆ ਹੋਇਆ ਸੀ ਅਤੇ ਇਕ ਔਰਤ ਗੋਦ ਵਿਚ ਇਕ ਚੀਂ ਚੀਂ ਰੀਂ ਰੀਂ ਕਰਦੀ ਬੱਚੇ ਦੀ ਗੱਡੀ ਖਿੱਚਦੀ ਚਲੀ ਆ ਰਹੀ

ਸੀ। ਉਹ ਆ ਕੇ ਮਾਣਿਕ ਦੇ ਕੋਲ ਖੜੀ ਹੋ ਗਈ ਤੇ ਪੀਲੇ ਪੀਲੇ ਦੰਦ ਕੱਢ ਕੇ ਉਹਨੇ ਕੁਝ ਕਿਹਾ। ਮਾਣਿਕ ਨੇ ਹੈਰਾਨੀ ਨਾਲ ਦੇਖਿਆ ਕਿ ਉਹ ਭਿਖਾਰੀ ਤਾਂ ਹੈ ਚਮਨ ਠਾਕੁਰ ਅਤੇ ਇਹ ਸੱਤੀ ਹੈ। ਮਾਣਿਕ ਨੂੰ ਨੇੜਿਉਂ ਵੇਖਦਿਆਂ ਸੱਤੀ ਤ੍ਰਭਕ ਕੇ ਦੋ ਕਦਮ ਪਿੱਛੇ ਹਟ ਗਈ, ਤੁਰੰਤ ਹੀ ਉਸਦਾ ਹੱਥ ਲੱਕ ਤੇ ਗਿਆ - ਸ਼ਾਇਦ ਚਾਕੂ ਦੀ ਭਾਲ ਵਿਚ, ਪਰ ਚਾਕੂ ਨਾ ਮਿਲਣ ਤੇ ਉਸਨੇ ਫਿਰ ਪਿਆਲਾ ਚੁੱਕਿਆਂ ਤੇ ਖ਼ੂਨ ਦੀ ਪਿਆਸੀ ਨਜ਼ਰ ਨਾਲ ਮਾਣਿਕ ਵਲ ਵੇਖਦੀ ਹੋਈ ਅੱਗੇ ਵਧ ਗਈ।

ਇਹ ਦੇਖ ਕੇ ਕਿ ਸੱਤੀ ਜਿਉਂਦੀ ਹੈ ਤੇ ਬਾਲ-ਬੱਚਿਆਂ ਸਹਿਤ ਪ੍ਰਸੰਨ ਹੈ, ਮਾਣਿਕ ਦੇ ਮਨ ਦੀ ਸਾਰੀ ਨਿਰਾਸ਼ਾ ਜਾਂਦੀ ਰਹੀ ਤੇ ਉਨ੍ਹਾਂ ਨੂੰ ਨਵਾਂ ਜੀਵਨ ਮਿਲ ਗਿਆ ਤੇ ਕੁਝ ਹੀ ਦਿਨਾਂ ਬਾਅਦ ਆਰ.ਐੱਮ.ਐੱਸ ਵਿਚ ਤੰਨਾ ਦੀ ਜਗ੍ਹਾ ਖ਼ਾਲੀ ਹੋਈ ਤਾਂ ਕਵਿਤਾ-ਕਹਾਣੀ ਛੱਡ ਕੇ ਉਨ੍ਹਾਂ ਨੇ ਨੌਕਰੀ ਕਰ ਲਈ ਤੇ ਸੁੱਖ ਨਾਲ ਰਹਿਣ ਲੱਗ ਪਏ। (ਜਿਵੇਂ ਮਾਣਿਕ ਮੁੱਲਾ ਦੇ ਚੰਗੇ ਦਿਨ ਆਏ ਰੱਬ ਕਰੇ ਉਸੇ ਤਰ੍ਹਾਂ ਸਭ ਦੇ ਆਉਣ) ਇਸ ਦੇ ਕੁਝ ਦਿਨਾਂ ਬਾਅਦ ਸਾਡੀ ਮਾਣਿਕ ਮੁੱਲਾ ਨਾਲ ਗੂੜ੍ਹੀ ਮਿੱਤਰਤਾ ਹੋ ਗਈ ਤੋਂ ਉਨ੍ਹਾਂ ਦੇ ਘਰ ਸਾਡਾ ਅੱਡਾ ਜੰਮਣ ਲੱਗ ਪਿਆ।

## ਅਨਅਧਿਆਇ

ਹਾਲਾਂਕਿ ਮੇਰਾ ਹਾਜ਼ਮਾ ਵੀ ਠੀਕ ਹੈ ਤੇ ਮੈਂ ਦਾਤੇ ਦੀ ਡੀਵਾਈਨ ਕਾਮੇਡੀ ਵੀ ਨਹੀਂ ਪੜ੍ਹੀ ਫਿਰ ਵੀ ਮੈਂ ਇਕ ਸੁਪਨਾ ਦੇਖ ਰਿਹਾ ਹਾਂ।

ਚਿਮਨੀ ਵਿਚੋਂ ਨਿਕਲਣ ਵਾਲੇ ਧੂੰਏਂ ਵਾਂਗ ਇਕ ਸੱਤਰੰਗਾ ਇੰਦਰ-ਧਨੁਸ਼ ਹੌਲੀ ਹੌਲੀ ਉਗ ਰਿਹਾ ਹੈ। ਆਕਾਸ਼ ਦੇ ਵਿਚ-ਵਿਚਾਲੇ ਆ ਕੇ ਉਹ ਇੰਦਰ ਧਨੁਸ਼ ਲਟਕ ਗਿਆ ਹੈ।

ਇਕ ਜਲਦਾ ਹੋਇਆ ਬੁੱਲ੍ਹ, ਕੰਬਦਾ ਹੋਇਆ - ਸੱਜੇ ਪਾਸਿਉਂ ਇੰਦਰ ਧਨੁਸ਼ ਵਲ ਖਿਸਕ ਰਿਹਾ ਹੈ।

ਇਕ ਜਲਦਾ ਹੋਇਆ ਬੁੱਲ੍ਹ, ਕੰਬਦਾ ਹੋਇਆ - ਖੱਬੇ ਪਾਸੇ ਤੋਂ ਇੰਦਰਧਨੁਸ਼ ਵਲ ਖਿਸਕ ਰਿਹਾ ਹੈ।

ਸੱਜੇ ਪਾਸੇ ਮਾਣਿਕ ਦਾ ਬੁੱਲ੍ਹ, ਖੱਬੇ ਪਾਸੇ ਲੀਲਾ ਦਾ। ਖਿਸਕਦੇ-ਖਿਸਕਦੇ ਇੰਦਰਧਨੁਸ਼ ਨੇ ਨੇੜੇ ਆ ਕੇ ਦੋਨੋਂ ਰੁਕ ਜਾਂਦੇ ਹਨ।

ਥੱਲੇ ਧਰਤੀ ਉਤੇ ਮਹੇਸਰ ਦਲਾਲ ਇਕ ਗੱਡੀ ਖਿੱਚਦੇ ਹੋਏ ਆਉਂਦੇ ਹਨ। ਗੱਡੀ ਚਮਨ ਠਾਕੁਰ ਦੀ ਭਿਖਿਆ ਮੰਗਣ ਵਾਲੀ ਗੱਡੀ ਹੈ। ਉਸ ਵਿਚ ਛੋਟੇ-ਛੋਟੇ ਬੱਚੇ ਬੈਠੇ ਹਨ। ਜਮਨਾ ਦਾ ਬੱਚਾ, ਤੰਨਾ ਦਾ ਬੱਚਾ, ਸੱਤੀ ਦਾ ਬੱਚਾ। ਚਮਨ ਠਾਕੁਰ ਦਾ ਇਕ ਕੱਟਿਆ ਹੋਇਆ ਹੱਥ ਅੰਨ੍ਹੇ ਅਜਗਰ ਵਾਂਗ ਆਉਂਦਾ ਹੈ। ਬੱਚਿਆਂ ਦੀ ਧੌਣ ਨਾਲ ਲਿਪਟ ਜਾਂਦਾ ਹੈ, ਮਰੋੜਨ ਲੱਗਦਾ ਹੈ। ਉਨ੍ਹਾਂ ਦਾ ਗਲ ਘੁੱਟਦਾ ਹੈ।

ਇੰਦਰ ਧਨੁਸ਼ ਦੇ ਦੋਨੋ ਪਾਸੇ ਪਿਆਸੇ ਬੁੱਲ੍ਹ ਹੋਰ ਨੇੜੇ ਆ ਜਾਂਦੇ ਹਨ। ਤੰਨਾ ਦੇ ਦੋਨੋਂ ਕੱਟੇ ਹੋਏ ਪੈਰ ਰਾਖਸ਼ਸ਼ਾਂ ਵਾਂਗ ਝੂਮਦੇ ਹੋਏ ਆਉਂਦੇ ਹਨ। ਉਨ੍ਹਾਂ ਵਿਚ ਨਵੀਆਂ ਲੋਹੇ ਦੀ ਖੁਰੀਆਂ ਜੜੀਆਂ ਹਨ। ਬੱਚੇ ਉਨ੍ਹਾਂ ਨਾਲ ਕੁਚਲੇ ਜਾਂਦੇ ਹਨ। ਹਰਾ ਘਾਹ -

ਦੂਰ ਦੂਰ ਤਕ ਬਰਸਾਤ ਵਿਚ ਸਾਈਕਲਾਂ ਨਾਲ ਕੁਚਲੀਆਂ ਹੋਈਆਂ ਬੀਰ ਵਹੁਟੀਆਂ ਫੈਲੀਆਂ ਹੋਈਆਂ ਹਨ। ਖ਼ੂਨ ਸੁੱਕ ਕੇ ਗਾੜ੍ਹਾ ਕਾਲਾ ਹੋ ਗਿਆ ਹੈ। ਇੰਦਰ ਧਨੁਸ਼ ਦਾ ਪਰਛਾਵਾਂ ਸਾਰੇ ਪਹਾੜਾਂ ਅਤੇ ਮੈਦਾਨਾ 'ਤੇ ਟੇਢਾ ਜਿਹਾ ਹੋ ਕੇ ਪੈ ਰਿਹਾ ਹੈ।

ਮਾਵਾਂ ਸਿਸਕਦੀਆਂ ਹਨ। ਜਮਨਾ. ਲਿਲੀ. ਸੱਤੀ।

ਦੋਨੋਂ ਬੁੱਲ੍ਹ ਇੰਦਰ ਧਨੁਸ਼ ਦੇ ਹੋਰ ਨੇੜੇ ਖਿਸਕਣ ਲੱਗਦੇ ਹਨ - ਹੋਰ ਨੇੜੇ, ਹੋਰ ਨੇੜੇ।

ਇਕ ਕਾਲਾ ਚਾਕੂ ਇੰਦਰ ਧਨੁਸ਼ ਨੂੰ ਰੱਸੇ ਵਾਂਗ ਕੱਟ ਦੇਂਦਾ ਹੈ। ਦੋਨੋ ਬੁੱਲ੍ਹ ਮਾਸ ਦੇ ਮੁਰਦਾ ਲੋਥੜੇ ਵਾਂਗ ਡਿਗ ਪੈਂਦੇ ਹਨ।

ਇੱਲਾਂ....ਇੱਲਾਂ.....ਇੱਲਾਂ....ਟਿੱਡੀਆਂ ਵਾਂਗ ਅਣਗਿਣਤ ਇੱਲਾਂ।

# ਸੱਤਵੀਂ ਦੁਪਹਿਰ

## ਸੂਰਜ ਦਾ ਸੱਤਵਾਂ ਘੋੜਾ ਅਰਥਾਤ ਉਹ ਜੋ ਸੁਪਨੇ ਭੇਜਦਾ ਹੈ!

ਅਗਲੇ ਦਿਨ ਮੈਂ ਗਿਆ ਤੇ ਮਾਣਿਕ ਮੁੱਲਾ ਨੂੰ ਦੱਸਿਆ ਕਿ ਮੈਂ ਇਹ ਸੁਪਨਾ ਦੇਖਿਆ ਹੈ ਤਾਂ ਉਹ ਖਿੱਝ ਗਏ, "ਦੇਖਿਆ ਹੈ ਤਾਂ ਮੈਂ ਕੀ ਕਰਾਂ? ਜਦੋਂ ਵੇਖੋ ਉਦੋਂ ਸੁਪਨਾ ਦੇਖਿਆ ਹੈ, ਸੁਪਨਾ ਦੇਖਿਆ ਹੈ, ਸੁਪਨਾ ਦੇਖਿਆ ਹੈ।" ਓਏ ਕਿਹੜਾ ਸ਼ੇਰ, ਚੀਤਾ ਦੇਖਿਆ ਹੈ ਕਿ ਗਾਉਂਦੇ ਫਿਰਦੇ ਹੋ। ਜਦੋਂ ਮੈਂ ਚੁੱਪ ਹੋ ਗਿਆ ਤਾਂ ਮਾਣਿਕ ਮੁੱਲਾ ਉੱਠ ਕੇ ਮੇਰੇ ਕੋਲ ਆਏ ਅਤੇ ਦਿਲਾਸੇ ਭਰੇ ਸ਼ਬਦਾਂ ਵਿਚ ਕਹਿਣ ਲੱਗੇ, "ਅਜਿਹੇ ਸੁਪਨੇ ਤੂੰ ਅਕਸਰ ਦੇਖਦਾ ਹੈਂ? ਮੈਂ ਕਿਹਾ, "ਹਾਂ" ਤਾਂ ਬੋਲੇ, "ਇਸਦਾ ਮਤਲਬ ਹੈ ਕਿ ਪ੍ਰਕਿਰਤੀ ਨੇ ਤੈਨੂੰ ਵਿਸ਼ੇਸ਼ ਕੰਮ ਲਈ ਚੁਣਿਆ ਹੈ। ਯਥਾਰਥ ਜ਼ਿੰਦਗੀ ਦੇ ਬਹੁਤ ਸਾਰੇ ਪੱਖਾਂ ਨੂੰ, ਬਹੁਤ ਸਾਰੀਆਂ ਚੀਜ਼ਾਂ ਦੇ ਆਂਤਰਿਕ ਸੰਬੰਧਾਂ ਨੂੰ ਅਤੇ ਉਨ੍ਹਾਂ ਦੇ ਮਹੱਤਵ ਨੂੰ ਤੂੰ ਸੁਪਨਿਆਂ ਵਿਚ ਇਕ ਅਜਿਹੇ ਬਿੰਦੂ ਤੋਂ ਖੜੇ ਹੋ ਕੇ ਦੇਖੇਗਾਂ ਜਿਥੋਂ ਦੂਜੇ ਨਹੀਂ ਦੇਖ ਸਕਣਗੇ ਅਤੇ ਫਿਰ ਆਪਣੇ ਸੁਪਨਿਆਂ ਨੂੰ ਸਰਲ ਭਾਸ਼ਾ ਵਿਚ ਤੂੰ ਸਾਰਿਆਂ ਸਾਹਮਣੇ ਰੱਖੇਗਾਂ। ਸਮਝੇ?" ਮੈਂ ਸਿਰ ਹਿਲਾਇਆ ਕਿ ਹਾਂ ਮੈਂ ਸਮਝ ਗਿਆ ਤਾਂ ਫਿਰ ਉਹ ਕਹਿਣ ਲੱਗੇ, ਤੇ ਜਾਣਦਾ ਹੈਂ ਇਹ ਸੁਪਨੇ ਸੂਰਜ ਦੇ ਸੱਤਵੇਂ ਘੋੜੇ ਦੇ ਭੇਜੇ ਹੋਏ ਹਨ।"

ਜਦੋਂ ਮੈਂ ਪੁੱਛਿਆ ਕਿ ਇਹ ਕੀ ਬਲਾ ਹੈ ਤਾਂ ਹੋਰ ਲੋਕ ਬੇਚੈਨ ਹੋ ਗਏ ਤੇ ਬੋਲੇ, ਇਹ ਸਭ ਮੈਂ ਬਾਅਦ ਵਿਚ ਪੁੱਛ ਲਵਾਂ ਤੇ ਮਾਣਿਕ ਮੁੱਲਾ ਨੂੰ ਕਹਾਣੀ ਸੁਣਾਉਣ ਲੱਗ ਪਏ।

ਮਾਣਿਕ ਮੁੱਲਾ ਨੇ ਅੱਗੇ ਕਹਾਣੀ ਸੁਣਾਉਣ ਤੋਂ ਇਨਕਾਰ ਕਰ ਦਿੱਤਾ ਅਤੇ ਆਖਿਆ, "ਇਕ ਅਟੁੱਟ ਕ੍ਰਮ ਵਿਚ ਏਨੀਆਂ ਪ੍ਰੇਮ ਕਹਾਣੀਆਂ ਬਹੁਤ ਹਨ, ਸੱਚ ਤਾਂ ਇਹ ਹੈ ਕਿ ਉਨ੍ਹਾਂ ਨੇ ਲੋਕਾਂ ਦੇ ਜੀਵਨ ਨੂੰ ਲੈ ਕੇ, ਇਕ ਪੂਰਾ ਨਾਵਲ ਹੀ ਸੁਣਾ ਦਿੱਤਾ ਹੈ। ਸਿਰਫ਼ ਇਸਦਾ ਰੂਪ ਕਹਾਣੀਆਂ ਦਾ ਰੱਖਿਆ ਤਾਂ ਕਿ ਹਰ ਦੁਪਹਿਰ ਨੂੰ ਅਸਾਂ ਲੋਕਾਂ ਦੀ ਦਿਲਚਸਪੀ ਬਰਾਬਰ ਬਣੀ ਰਹੇ ਤੇ ਅਸੀਂ ਲੋਕ ਅੱਕ ਜਾਈਏ। ਨਹੀਂ ਤਾਂ ਸੱਚ ਪੁੱਛੋ ਤਾਂ ਇਹ ਨਾਵਲ ਹੀ ਸੀ ਤੇ ਇਸ ਢੰਗ ਨਾਲ ਸੁਣਾਇਆ ਗਿਆ ਸੀ ਕਿ ਜੋ ਲੋਕ ਸੁਖਾਂਤ ਨਾਵਲ ਦੇ ਪ੍ਰੇਮੀ ਹਨ, ਉਹ ਜਮਨਾ ਦੇ ਸੁਖੀ ਵਿਧਵਾਪਨ ਤੋਂ ਪ੍ਰਸੰਨ ਹੋਣ, ਸਵਰਗ ਵਿਚ ਤੰਨਾ ਅਤੇ ਜਮਨਾ ਦੇ ਮਿਲਣ ਤੇ ਪ੍ਰਸੰਨ ਹੋਣ, ਲਿਲੀ ਦੇ ਵਿਆਹ ਤੋਂ ਪ੍ਰਸੰਨ ਹੋਣ, ਤੇ ਸੱਤੀ ਦੇ ਚਾਕੂ ਤੇ ਮਾਣਿਕ ਮੁੱਲਾ ਦੀ ਜਾਨ ਬਚ ਜਾਣ ਤੇ ਪ੍ਰਸੰਨ ਹੋਣ। ਤੇ ਜਿਹੜੇ ਲੋਕ ਦੁਖਾਂਤ ਦੇ ਪ੍ਰੇਮੀ ਹਨ ਉਹ ਸੱਤੀ ਦੇ ਭਿਖਾਰੀ ਜੀਵਨ ਤੇ ਦੁਖੀ ਹੋਣ, ਤੰਨਾ ਦੀ ਰੇਲ-ਦੁਰਘਟਨਾ ਤੇ ਦੁਖੀ ਹੋਣ, ਲਿਲੀ ਤੇ ਮਾਣਿਕ ਮੁੱਲਾ ਦੇ ਅਨੰਤ ਵਿਯੋਗ ਤੇ ਦੁਖੀ

ਹੋਣ। ਨਾਲ ਹੀ ਮਾਣਿਕ ਮੁੱਲਾ ਨੇ ਸਾਨੂੰ ਇਹ ਵੀ ਸਮਝਾਇਆ ਕਿ ਹਾਲਾਂਕਿ ਇਨ੍ਹਾਂ ਨੂੰ ਪ੍ਰੇਮ-ਕਹਾਣੀਆਂ ਕਿਹਾ ਗਿਆ ਹੈ ਪਰ ਅਸਲ ਵਿਚ ਇਹ 'ਨੇਤਿ-ਪ੍ਰੇਮ' ਕਹਾਣੀਆਂ ਹਨ ਅਰਥਾਤ ਜਿਵੇਂ ਉਪਨਿਸ਼ਦਾਂ ਵਿਚ ਇਹ ਬ੍ਰਹਮ ਨਹੀਂ ਹੈ, ਨੇਤਿ-ਨੇਤਿ ਕਹਿ ਕੇ ਬ੍ਰਹਮਾ ਦੇ ਸਰੂਪ ਦਾ ਨਿਰਪੂਣ ਕੀਤਾ ਗਿਆ ਹੈ, ਉਸੇ ਤਰ੍ਹਾਂ ਉਨ੍ਹਾਂ ਕਹਾਣੀਆਂ ਵਿਚ ਇਹ ਪ੍ਰੇਮ ਨਹੀਂ ਸੀ, ਇਹ ਵੀ ਪ੍ਰੇਮ ਨਹੀਂ ਸੀ ਕਹਿ ਕੇ ਪ੍ਰੇਮ ਦੀ ਵਿਆਖਿਆ ਤੇ ਸਮਾਜਿਕ ਜੀਵਨ ਵਿਚ ਉਸਦੇ ਸਥਾਨ ਦਾ ਨਿਰੂਪਣ ਕੀਤਾ ਗਿਆ ਸੀ। ਸਮਾਜਿਕ ਜੀਵਨ ਦਾ ਉਦਾਹਰਣ ਦੇਂਦੇ ਹੋਏ ਮਾਣਿਕ ਮੁੱਲਾ ਨੇ ਫਿਰ ਮੋਢੇ ਹਿਲਾ ਕੇ ਮੈਨੂੰ ਸੁਚੇਤ ਕੀਤਾ ਅਤੇ ਆਖਿਆ, ਤੂੰ ਸੁਪਨਿਆਂ ਦਾ ਬਹੁਤ ਆਦੀ ਹੈ ਤੇ ਤੈਨੂੰ ਇਹ ਗੱਲ ਪੱਲੇ ਬੰਨ ਲੈਣੀ ਚਾਹੀਦੀ ਹੈ ਕਿ ਜੋ ਪ੍ਰੇਮ ਸਮਾਜ ਦੀ ਪ੍ਰਗਤੀ ਤੇ ਵਿਅਕਤੀ ਦੇ ਵਿਕਾਸ ਵਿਚ ਸਹਾਇਕ ਨਹੀਂ ਬਣ ਸਕਦਾ ਉਹ ਵਿਅਰਥ ਹੈ। ਇਹ ਹੀ ਸੱਚ ਹੈ। ਇਸ ਤੋਂ ਇਲਾਵਾਂ ਪ੍ਰੇਮ ਬਾਰੇ ਕਹਾਣੀਆਂ ਵਿਚ ਜੋ ਕੁਝ ਕਿਹਾ ਗਿਆ ਹੈ ਕਵਿਤਾਵਾਂ ਵਿਚ ਜੋ ਕੁਝ ਲਿਖਿਆ ਗਿਆ ਹੈ, ਪਤ੍ਰਿਕਾਵਾਂ ਵਿਚ ਜੋ ਛਾਪਿਆ ਗਿਆ ਹੈ, ਉਹ ਸਭ ਰੰਗੀਨ ਝੂਠ ਹੈ, ਹੋਰ ਕੁਝ ਨਹੀਂ। ਫਿਰ ਉਨ੍ਹਾਂ ਨੇ ਇਹ ਵੀ ਦੱਸਿਆ ਕਿ ਉਨ੍ਹਾਂ ਨੇ ਸਭ ਤੋਂ ਪਹਿਲਾਂ ਪ੍ਰੇਮ-ਕਹਾਣੀਆਂ ਇਸ ਲਈ ਸੁਣਾਈਆਂ ਕਿ ਇਹ ਰੋਮਾਨੀ ਭਰਮ ਅਸਾਂ ਲੋਕਾਂ ਦੇ ਦਿਮਾਗ਼ ਉਤੇ ਅਜਿਹੀ ਬੁਰੀ ਤਰ੍ਹਾਂ ਛਾਇਆ ਹੋਇਆ ਹੈ ਕਿ ਇਸਦੇ ਸਿਵਾ ਅਸੀਂ ਲੋਕ ਕੁਝ ਵੀ ਸੁਣਨ ਲਈ ਤਿਆਰ ਨਾ ਹੁੰਦੇ। (ਬਾਅਦ ਵਿਚ ਉਨ੍ਹਾਂ ਨੇ ਹੋਰ ਬਹੁਤ ਸਾਰੇ ਕਥਾ ਰੂਪ ਵਿਚ ਨਾਵਲ ਸੁਣਾਏ ਜਿਨ੍ਹਾਂ ਨੂੰ ਜੇ ਵਕਤ ਮਿਲਿਆ ਤਾਂ ਲਿਖਾਂਗਾ। ਪਹਿਲੇ ਇਸ ਦੌਰਾਨ ਇਨ੍ਹਾਂ ਕਹਾਣੀਆਂ ਉਤੇ ਮਾਣਿਕ ਮੁੱਲਾ ਦੀਆਂ ਪ੍ਰਤਿਕ੍ਰਿਆਵਾਂ ਜਾਣ ਲਵਾਂ।)

ਕਥਾ-ਕ੍ਰਮ ਬਾਰੇ ਸਪੱਸ਼ਟੀਕਰਣ ਦੇਂਦਿਆਂ ਉਨ੍ਹਾਂ ਨੇ ਕਿਹਾ ਕਿ ਸੱਤ ਦੁਪਹਿਰਾਂ ਤਕ ਚਲਣ ਵਾਲਾ ਇਹ ਕ੍ਰਮ ਬਹੁਤ ਧਾਰਮਿਕ ਪਾਠ-ਚੱਕਰਾਂ ਦੇ ਸਮਾਨ ਹੈ ਜਿਨ੍ਹਾਂ ਵਿਚ ਇਕ ਕਿਸੇ ਸੰਤ ਦੇ ਵਚਨ ਜਾਂ ਧਰਮ-ਗ੍ਰੰਥ ਦਾ ਇਕ ਹਫ਼ਤੇ ਤਕ ਚਲਣ ਵਾਲਾ ਪਾਠ ਹੁੰਦਾ ਹੈ ਤੇ ਰੋਜ਼ ਉਨ੍ਹਾਂ ਨੇ ਸਾਨੂੰ ਇਕ ਕਹਾਣੀ ਸੁਣਾਈ ਤੇ ਅਖ਼ੀਰ ਵਿਚ ਸਿੱਟਾ ਕੱਢਿਆ (ਭਾਵੇਂ ਇਸ ਵਿਚ ਕੁਝ ਸੱਚ ਸੀ ਕਿਉਂਕਿ ਕਹਾਣੀਆਂ ਵਿਚ ਉਨ੍ਹਾਂ ਨੇ ਨਿਸ਼ਕਰਸ਼ ਦੱਸਿਆ ਹੀ ਨਹੀਂ ਸੀ!) ਮਾਣਿਕ-ਕਥਾਚੱਕਰ ਵਿਚ ਦਿਨਾਂ ਦੀ ਗਿਣਤੀ ਸੱਤ ਰੱਖਣ ਦਾ ਕਾਰਣ ਵੀ ਸ਼ਾਇਦ ਬਹੁਤ ਕੁਝ ਸੂਰਜ ਦੇ ਸੱਤ ਘੋੜਿਆਂ 'ਤੇ ਆਧਾਰਿਤ ਸੀ।

ਅੰਤ ਵਿਚ ਮੈਂ ਫਿਰ ਪੁੱਛਿਆ ਕਿ ਸੂਰਜ ਦੇ ਸੱਤ ਘੋੜਿਆ ਤੋਂ ਉਨ੍ਹਾਂ ਦਾ ਕੀ ਅਰਥ ਸੀ ਅਤੇ ਸੁਪਨੇ ਸੂਰਜ ਦੇ ਸੱਤਵੇਂ ਘੋੜੇ ਨਾਲ ਕਿਵੇਂ ਸੰਬੰਧਿਤ ਹਨ ਤਾਂ ਉਹ ਬੜੀ ਗੰਭੀਰਤਾ ਨਾਲ ਬੋਲੇ ਕਿ, "ਵੇਖੋ ਇਹ ਕਹਾਣੀਆਂ ਅਸਲ ਵਿਚ ਪ੍ਰੇਮ ਨਹੀਂ, ਬਲਕਿ ਉਸ ਜ਼ਿੰਦਗੀ ਦਾ ਚਿੱਤਰਣ ਕਰਦੀਆਂ ਹਨ ਜੋ ਅੱਜ ਦਾ ਨਿਮਨ ਮੱਧ-ਵਰਗ ਜੀ ਰਿਹਾ ਹੈ। ਉਸ ਵਿਚ ਪਿਆਰ ਤੋਂ ਕਿਤੇ ਜ਼ਿਆਦਾ ਆਰਥਿਕ ਸੰਘਰਸ਼, ਨੈਤਿਕ ਖਿੰਡਾਅ ਮੱਹਤਵਪੂਰਣ ਹੋ ਗਿਆ ਹੈ। ਇਸ ਲਈ ਏਨਾ ਅਨਾਚਾਰ, ਨਿਰਾਸ਼ਾ ਕੁੜੱਤਣ ਤੇ ਹਨੇਰਾ ਮੱਧਵਰਗ ਉਤੇ ਛਾ ਗਿਆ ਹੈ, ਪਰ ਕੋਈ ਨਾ ਕੋਈ ਅਜਿਹੀ ਚੀਜ਼ ਹੈ ਜਿਸਨੇ ਹਮੇਸ਼ਾ ਹਨੇਰਾ ਚੀਰ ਕੇ ਅੱਗੇ ਵੱਧਣ, ਸਮਾਜਕ ਵਿਵਸਥਾ ਨੂੰ ਬਦਲਣ ਤੇ ਮਾਨਵਤਾ ਦੇ ਸਹਿਜ ਮੁੱਲਾ ਨੂੰ ਮੁੜ ਸਥਾਪਿਤ ਕਰਨ ਦੀ ਪ੍ਰੇਰਨਾ ਤੇ ਤਾਕਤ ਦਿੱਤੀ ਹੈ। ਭਾਵੇਂ ਉਸਨੂੰ ਆਤਮਾ ਕਹਿ ਲਵੋ ਚਾਹੇ

ਕੁਝ ਹੋਰ। ਤੇ ਵਿਸ਼ਵਾਸ, ਸਾਹਸ, ਸੱਚ ਦੇ ਪ੍ਰਤੀ ਨਿਸ਼ਠਾ ਉਸ ਰੌਸ਼ਨੀ ਵੰਡਣ ਵਾਲੀ ਆਤਮਾ ਨੂੰ ਉਸੇ ਤਰ੍ਹਾਂ ਅੱਗੇ ਲੈ ਜਾਂਦੇ ਹਨ, ਜਿਵੇਂ ਸੱਤ ਘੋੜੇ ਸੂਰਜ ਨੂੰ ਅੱਗੇ ਲੈ ਜਾਂਦੇ ਹਨ। ਕਿਹਾ ਵੀ ਗਿਆ ਹੈ, "ਸੂਰਜ ਆਤਮਾ ਜਗਤਸਤਸਸ਼ਚ।"

ਤਾਂ ਅਸਲ ਵਿਚ ਸੂਰਜ ਦੇ ਰੱਥ ਨੇ ਅੱਗੇ ਵੱਧਣਾ ਹੀ ਹੈ। ਹੋਇਆ ਇਹ ਕਿ ਸਾਡੇ ਵਰਗਾਂ ਵਾਲੇ, ਅਨੈਤਿਕ, ਭ੍ਰਿਸ਼ਟ ਅਤੇ ਹਨੇਰੇ ਜੀਵਨ ਦੀਆਂ ਗਲੀਆਂ ਵਿਚ ਚਲਣ ਨਾਲ ਸੂਰਜ ਦਾ ਰੱਥ ਬਹੁਤ ਟੁੱਟ-ਭੱਜ ਗਿਆ ਹੈ ਅਤੇ ਵਿਚਾਰੇ ਘੋੜਿਆ ਦੀ ਤਾਂ ਇਹ ਹਾਲਤ ਹੈ ਕਿ ਕਿਸੇ ਦੀ ਪੂਛ ਕੱਟੀ ਗਈ ਹੈ, ਕਿਸੇ ਦਾ ਪੈਰ ਟੁੱਟ ਗਿਆ ਹੈ, ਕੋਈ ਸੁੱਕ ਕੇ ਪਿੰਜਰ ਹੋ ਗਿਆ ਹੈ ਕਿਸੇ ਦੇ ਖੁਰ ਜ਼ਖਮੀ ਹੋ ਗਏ ਹਨ। ਹੁਣ ਬਚਿਆ ਹੈ ਸਿਰਫ਼ ਇਕ ਘੋੜਾ ਜਿਸਦੇ ਖੰਭ ਅਜੇ ਵੀ ਸਾਬਿਤ ਹਨ, ਜੋ ਸੀਨਾ ਤਾਣੀ ਧੌਣ ਉੱਚੀ ਚੁੱਕੀ, ਅੱਗੇ ਵਧ ਰਿਹਾ ਹੈ। ਉਹ ਘੋੜਾ ਹੈ ਭਵਿੱਖ ਦਾ ਘੋੜਾ, ਤੰਨਾ, ਜਮਨਾ ਅਤੇ ਸੱਤੀ ਦੇ ਨਿੱਕੇ ਨਿਸ਼ਪਾਪ ਬੱਚਿਆਂ ਦਾ ਘੋੜਾ, ਜਿਨ੍ਹਾਂ ਦੀ ਜ਼ਿੰਦਗੀ ਸਾਡੀ ਜ਼ਿੰਦਗੀ ਤੋਂ ਵਧ ਅਮਨ-ਚੈਨ ਦੀ ਹੋਵੇਗੀ, ਵਧ ਪਵਿੱਤਰ ਹੋਵੇਗੀ, ਉਸ ਵਿਚ ਵਧ ਰੌਸ਼ਨੀ ਹੋਵੇਗੀ, ਵਧ ਅੰਮ੍ਰਿਤ ਹੋਵੇਗਾ। ਘੋੜਾ ਸਾਡੀਆਂ ਪਲਕਾ ਉਤੇ ਭਵਿੱਖ ਦੇ ਸੁਪਨੇ ਤੇ ਵਰਤਮਾਨ ਦੇ ਨਵੀਨ ਅਰਥ ਭੇਜਦਾ ਹੈ ਤਾਂ ਜੋ ਅਸੀਂ ਉਹ ਰਸਤਾ ਬਣਾ ਸਕੀਏ ਜਿਸ ਉਤੋਂ ਦੀ ਹੋ ਕੇ ਭਵਿੱਖ ਦਾ ਘੋੜਾ ਆਏਗਾ। ਇਤਿਹਾਸ ਦੇ ਉਹ ਨਵੇਂ ਪੰਨੇ ਲਿਖ ਸਕੀਏ ਜਿਨ੍ਹਾਂ ਉਤੇ ਅਸ਼ਵਮੇਧ ਦਾ ਜੇਤੂ ਘੋੜਾ ਦੌੜੇਗਾ। ਮਾਣਿਕ ਮੁੱਲਾ ਨੇ ਇਹ ਵੀ ਦੱਸਿਆ ਕਿ ਭਾਵੇਂ ਬਾਕੀ ਛੇ ਘੋੜੇ ਕਮਜ਼ੋਰ, ਰੱਤਹੀਣ ਤੇ ਅਪਾਹਜ ਹਨ ਪਰ ਸੱਤਵਾਂ ਘੋੜਾ ਤੇਜੱਸਵੀ ਤੇ ਬਹਾਦਰ ਹੈ ਅਤੇ ਸਾਨੂੰ ਆਪਣਾ ਧਿਆਨ ਤੇ ਆਪਣਾ ਵਿਸ਼ਵਾਸ ਉਸੇ ਤੇ ਰੱਖਣਾ ਚਾਹੀਦਾ ਹੈ।

ਮਾਣਿਕ ਮੁੱਲਾ ਨੇ ਇਸੇ ਗੱਲ ਨੂੰ ਧਿਆਨ ਵਿਚ ਰੱਖਦਿਆਂ ਮਾਣਿਕ - ਕਥਾਚੱਕਰ ਦੀ ਇਸ ਪਹਿਲੀ ਲੜੀ ਦਾ ਨਾਂ "ਸੂਰਜ ਦਾ ਸੱਤਵਾਂ ਘੋੜਾ" ਰੱਖਿਆ ਸੀ। ਸੰਭਵ ਹੈ ਇਹ ਨਾਂ ਤੁਹਾਨੂੰ ਪਸੰਦ ਨਾ ਆਵੇ, ਇਸੇ ਲਈ ਮੈਂ ਇਹ ਕਬੂਲ ਕਰ ਲਿਆ ਹੈ ਕਿ ਇਹ ਮੇਰਾ ਦਿੱਤਾ ਹੋਇਆ ਨਹੀਂ ਹੈ।

ਅੰਤ ਵਿਚ ਮੈਂ ਇਹ ਵੀ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਇਸ ਛੋਟੇ ਨਾਵਲ ਦੇ ਵਿਸ਼ੇ-ਵਸਤੂ ਵਿਚ ਜੋ ਕੁਝ ਵੀ ਭਲਾਈ-ਬੁਰਾਈ ਹੋਵੇ, ਉਸਦਾ ਜ਼ਿੰਮਾ ਮੇਰੇ ਉਤੇ ਨਹੀਂ ਮਾਣਿਕ ਮੁੱਲਾ ਉਤੇ ਹੀ ਹੈ। ਮੈਂ ਸਿਰਫ਼ ਆਪਣੇ ਢੰਗ ਨਾਲ ਉਹ ਕਥਾ ਤੁਹਾਡੇ ਸਾਹਮਣੇ ਪੇਸ਼ ਕਰ ਦਿੱਤੀ ਹੈ। ਹੁਣ ਤੁਸੀਂ ਮਾਣਿਕ ਮੁੱਲਾ ਅਤੇ ਉਨ੍ਹਾਂ ਦੀ ਕਥਾ ਬਾਰੇ ਆਪਣੀ ਰਾਏ ਬਣਾਉਣ ਲਈ ਆਜ਼ਾਦ ਹੋ।

---

ਸਿੱਧ ਪ੍ਰਿੰਟ ਆਰਟ, ਪ੍ਰ. ਔਫ. 103, ਕੁਮਾਰ ਕੰਪਲੈਕਸ 1433/7 ਵਜੀਰ ਨਗਰ, ਕੋਟਲਾ ਮੁਬਾਰਕਪੁਰ ਨਵੀਂ ਦਿੱਲੀ 110003 ਤੇ ਟਾਈਪਸੈਟਿੰਗ ਨੇ ਕੇ ਡਾਇਮੰਡ ਪਬਲੀਕੇਸ਼ਨਜ਼, ਨਾਰਾਇਣਾ ਤੋਂ ਛਾਪੀ।